# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022




ਤੂੰ ਹੱਥ ਅਕਲ ਨੂੰ ਮਾਰ ਕੁੜੇ
ਚੇਲੇ ਦੇ ......ਆ ਹਾ........
ਚੇਲੇ ਦੇ ਚੱਲ ਨਾ ਨਾਲ ਕੁੜੇ ਓਹੋ ਓ ਹੋ........
ਤੂੰ ਲੱਗਦੀ ਮੇਰੀ ਭਾਬੀ ਨੀ
ਹੈਂ ਮੂਰਖ ਮੈਨੂੰ ਜਾਪੀ ਨੀ
ਤਾਹੀਉਂ ਹੈ ਤੈਨੂੰ ਆਖੀ ਨੀ ,
ਰੱਖ ਢਾਲੇ ...... ... ਆਹਾ .......
ਰੱਖ ਢਾਲੇ ਵਾਲਾ ਤੂੰ ਥਾਲ ਕੁੜੇ
ਚੇਲੇ ਦੇ..........
ਤਰਕਸ਼ੀਲ ਮੇਲੇ ਆਪਾਂ ਜਾਵਾਂਗੇ,
ਲੋਕ ਹੋਣਗੇ ਅੱਗੇ ਨਿਗਾਹਾਂ ਦੇ,
ਦਸਦੇ ਵਿਚਾਰ ਜੋ ਅਗਾਹਾਂ ਦੇ
ਜਾਣੇ ਆਪਾਂ ਜਾਵਾਂਗੇ,
ਜਦ ਕੀਤੇ.......ਆਹਾ... . ...
ਜਦ ਕੀਤੇ ਆਪਾਂ ਸਵਾਲ ਕੁੜੇ।
ਚੇਲੇ ਦੇ..........
ਗੱਲ਼ਾਂ ਦੱਸੀਆਂ ਉਨਾਂ ਸੱਚੀਆਂ ਨੇ,
ਜੋ ਨਾਲ ਸਬੂਤਾਂ ਪੱਕੀਆਂ ਨੇ,
ਮਨੋ ਕੱਢ ਭੂਤਾਂ ਦਾ ਕੂੜਾ ਨੀ,
ਇਹ ਗਿਆਨ ਤੂੰ ਲੈ ਲੈ ਗੂਹੜਾ ਨੀ,
ਜੋ ਦੱਸਿਆ ..........ਆਹਾ..........
ਜੋ ਦੱਸਿਆ ਵਿੱਚ ਪੰਡਾਲ ਕੁੜੇ
ਚੇਲੇ ਦੇ ..........
ਚੇਲੇ ਦੀ ਪੀਤੀ ਭੰਗ ਕੁੜੇ,
ਹੈ ਸਿਉ ਵਰਗਾ ਇਹਦਾ ਰੰਗ ਕੁੜੇ,
ਨਾ ਪੁੱਠੀ ਗੱਲ ਜਚਾ ਦੇਵੇ ,
ਨਾਂ ਪੁੱਠੇ ਰਸਤੇ ਪਾ ਦੇਵੇ ,
ਮੇਰਾ ਪੱਕਾ ..... ਆਹਾ.......
ਮੇਰਾ ਥੱਕਾ ਇਹ ਖਿਆਲ ਕੁੜੇ
ਚੇਲੇ ਦੇ ................
ਜੋ ਜਿੰਨ ਭੂਤ ਛਲੇਡਾ ਇਹ ,
ਕਿਉਂ ਨਹੀ ਹੁੰਦੇ ਵਿੱਚ ਕਨੇਡਾ ਇਹ ,
ਉਥੇ ਚੰਗੀ ਕਿਉਂ ਤਕਦੀਰ ਕੁੜੇ,
ਮੈਨੂੰ ਦੱਸਿਆ ਹੈ ਜਸਵੀਰ ਕੁੜੇ,
ਲੋਕੀ ਸੋਚਣ..........ਆਹਾ
ਲੋਕੀ ਸੋਚਣ ਤਰਕ ਦੇ ਨਾਲ ਕੁੜੇ
ਚੇਲ਼ੇ ਦੇ........ ਆਹਾ....
ਚੇਲੇ ਦੇ ਚੱਲ ਨਾ ਨਾਲ ਕੁੜੇ
ਉਹੋ ..........ਉਹੋ.........।

*ਮਲਕੀਤ ਸਿੰਘ*
*ਨਾਨਕ ਨਗਰੀ ਮੋਗਾ।*

ਤਤਕਰਾ



## ਨਵੇਂ ਸਾਲ ਦੀ ਆਮਦ ਤੇ

ਆਓ ਨਵੇ ਸਾਲ ਦੀ ਆਮਦ ਤੇ
ਦੋਸਤਾਂ ਨੂੰ ਇਕਮੁੱਠ ਕਰੀਏ
ਸੁੱਤੇ ਵਿਸ਼ਵਾਸ਼ ਨੂੰ ਜਗਾਈਏ।
ਜਾਤਾਂ ਪਾਤਾਂ ਤੋਂ ਉਪਰ ਉੱਠਕੇ
ਨਿਜ ਸਵਾਰਥਾਂ ਨੂੰ ਤਿਆਗ ਕੇ
ਸੋਚ ਵਿਗਿਆਨ ਦੀ ਅਪਣਾਈਏ।
ਵਹਿਮਾਂ ਭਰਮਾਂ ਦੇ ਖਿਲਾਫ ਲੜੀਏ
ਅਤੇ ਤਰਕਸ਼ੀਲ ਦੇ ਕਾਫਲੇ ਨਾਲ
ਮਿਲਕੇ ਕਦਮ ਵਧਾਈਏ।

*ਕੁਲਵਿੰਦਰ ਕੌਸ਼ਲ*
*ਪੰਜਗਰਾਈਆਂ (ਸੰਗਰੂਰ)*

*****




# ਤਰਕਸ਼ੀਲ

ਮੁੱਖ ਸੰਪਾਦਕ (ਆਨਰੇਰੀ) :
ਰਾਜਿੰਦਰਪਾਲ ਸਿੰਘ ਡਾ.

ਸੰਪਾਦਕੀ ਬੋਰਡ (ਆਨਰੇਰੀ) :
ਅਵਤਾਰ ਗੋਂਦਾਰਾ
ਵਿਜੇ ਬੰਬੇਲ਼ੀ
ਰਾਮ ਸਵਰਨ ਸਿੰਘ
ਸੁਖਦੇਵ ਫਗਵਾੜਾ

ਮੁੱਖ ਪ੍ਰਬੰਧਕ (ਆਨਰੇਰੀ) :
ਦਲਵੀਰ ਕਟਾਣੀ
0161-833868

ਸੰਪਰਕ,ਰਚਨਾਵਾਂ ਅਤੇ ਚੰਦੇ ਭੇਜਣ ਲਈ ਪਤਾ:
ਜਸਵੰਤ ਜੀਰਖ, ਜ. ਸਕੱਤਰ
ਫੋਨ : 0161-460794
ਮੁੱਖ ਦਫ਼ਤਰ ਤਰਕਸ਼ੀਲ
ਨੇੜੇ ਬੱਸ ਅੱਡਾ,
(ਟਾਂਗਾ ਸਟੈਂਡ ਦੇ ਨਾਲ)
ਲੁਧਿਆਣਾ (ਪੰਜਾਬ)
ਫੋਨ : 0161-425961

ਚੰਦੇ : ਲਾਈਫ਼ : 500 ਰੁਪਏ
ਸਾਲਾਨਾ : 50 ਰੁਪਏ
ਵਿਦੇਸ਼:6 ਪੌਂਡ ਜਾਂ 10 ਡਾਲਰ (ਅਮਰੀਕਨ)
ਵਿਦੇਸ਼ੀ ਲਾਈਫ਼ : 2500 ਰੁਪਏ

ਮਾਲਕ ਅਤੇ ਪ੍ਰਕਾਸ਼ਕ ਸ਼੍ਰੀ ਅਵਤਾਰ ਸਿੰਘ ਐਡਵੋਕੇਟ ਨੇ ਏਵਰੀ ਪ੍ਰਿੰਟਰਜ਼, ਅੱਡਾ ਹੁਸ਼ਿਆਰਪੁਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ, ਜਿਲ੍ਹਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ : 4/93 ਐਡੀਟਰ ਪੰਜਾਬ (ਚੰਡੀਗੜ੍ਹ) 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

ਵਿਦੇਸ਼ੀਆਂ ਲਈ ਸੂਚਨਾ :
ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਸਹਾਇਤਾ ਭੇਜਣ ਵਾਲੇ ਮਿੱਤਰ ਚੈੱਕ ਡਰਾਫਟ ਜਾਂ ਪੋਸਟਲ ਆਰਡਰਾਂ ਤੇ ਤਰਕਸ਼ੀਲ ਮੈਗਜ਼ੀਨ ਜਾਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲੁਧਿਆਣਾ ਲਿਖ ਕੇ ਭੇਜਣ।


## ਸੰਪਾਦਕੀ

ਜਿਸ ਸਮੇਂ ਇਹ ਅੰਕ ਤੁਹਾਡੇ ਹੱਥਾਂ ਵਿਚ ਹੋਵੇਗਾ ਉਸ ਸਮੇਂ ਤੱਕ ਨਵਾਂ ਸਾਲ ਚੜ੍ਹ ਚੁੱਕਿਆ ਹੋਵੇਗਾ। ਤੁਸੀਂ ਦੂਸਰੇ ਮਿਲੇਨੀਅਮ ਦੇ ਆਖਰੀ ਸਾਲ ਵਿਚ ਪ੍ਰਵੇਸ਼ ਕਰ ਚੁੱਕੇ ਹੋਵੋਗੇ। ਭਾਂਵੇਂ ਨਵਾਂ ਮਿਲੇਨੀਅਮ ਚੜ੍ਹਨ ਵਿਚ ਇੱਕ ਸਾਲ ਬਾਕੀ ਰਹਿੰਦਾ ਹੋਵੇਗਾ ਪਰ ਕਿਉਂਕਿ ਲਿਖਣ ਵਿਚ 1999 ਦੀ ਥਾਂ 2000 ਦੇ ਹਿੰਦਸੇ ਆ ਜਾਣਗੇ ਭਾਵ ਸਾਲ ਦੇ ਪਹਿਲੇ ਦੋ ਹਿੰਦਸਿਆਂ ਨੂੰ ਸੌ ਸਾਲ ਅਸੀਂ 19 ਦੀ ਥਾਂ 20 ਲਿਖਣ ਲੱਗ ਪਵਾਂਗੇ। ਇਸ ਕਾਰਨ ਬਾਕੀ ਸਾਲਾਂ ਨਾਲੋਂ ਇਸ ਦਾ ਅਰੰਭ ਵੱਖਰੇ ਪੱਧਰ ਦੀ ਮਾਨਸਿਕ ਉੱਤੇਜਨਾ ਦਿੰਦਾ ਹੈ। ਇਸ ਸਬੰਧੀ ਸਮੁੱਚਾ ਬ੍ਰਹਿਮੰਡ ਇੱਕ ਪਾਸੇ ਤਾਂ ਵਾਈ ਕੇ-2 ਦੀ ਮੁਸ਼ਕਿਲ ਕਾਰਨ ਘਬਰਾਇਆ ਹੋਇਆ ਹੈ, ਦੂਸਰੇ ਪਾਸੇ ਨਵੇਂ ਮਿਲੇਨੀਅਮ ਦੀ ਖੁਸ਼ੀ ਕਾਰਨ ਖੀਵਾ ਹੋਇਆ ਪਿਆ ਹੈ । ਇਹ ਸਮੁੱਚਾ ਵਰਤਾਰਾ ਤਰਕਸ਼ੀਲ ਦ੍ਰਿਸ਼ਟੀਕੋਣ ਤੋਂ ਗੰਭੀਰ ਸੋਚ ਵਿਚਾਰ ਦੀ ਮੰਗ ਕਰਦਾ ਹੈ ।

ਸਭ ਤੋਂ ਪਹਿਲਾਂ ਕੀ ਨਵਾਂ ਸਾਲ ਜਾਂ ਨਵੇਂ ਮਿਲੇਨੀਅਮ ਵਿਚ ਸੱਚਮੁੱਚ ਕੁਝ ਨਵਾਂ ਹੁੰਦਾ ਹੈ ਜਾਂ ਸਭ ਕੁਝ ਪੁਰਾਣੇ ਦਾ ਹੀ ਦੁਹਰਾਓ। ਇੱਕ ਪਾਸੇ ਤਾਂ ਕੁੱਝ ਕੱਟੜ ਕਿਸਮ ਦੇ ਨਿਰਾਸ਼ਾਵਾਦੀ ਲੋਕ ਹਨ ਜੋ ਨਵੇ ਸਾਲ ਦੇ ਵਧਾਈ ਕਾਰਡਾਂ ਨੂੰ ਵੀ ਨੱਕ ਬੁੱਲ੍ਹ ਵੱਟਦੇ ਹਨ ਅਤੇ ਪੁੱਛਦੇ ਹਨ ਕਿ ਨਵੇਂ ਸਾਲ ਵਿੱਚ ਕਿਹੜਾ ਫਿਰਕਾਪ੍ਰਸਤੀ, ਬੇਰੁਜ਼ਗਾਰੀ, ਕਾਣੀ ਵੰਡ, ਪ੍ਰਦੂਸ਼ਣ ਆਦਿ ਦੂਰ ਹੋ ਜਾਣੀ ਹੈ। ਦੂਸਰੇ ਪਾਸੇ ਕੁਝ ਉਤਸ਼ਾਹੀ ਸੱਜਣ ਨਵੇਂ ਸਾਲ ਨੂੰ ਹੀ ਨਵੀਂ ਜਿੰਦਗੀ ਦਾ ਅਰੰਭ ਕਲਪੀ ਜਾਂਦੇ ਰਹੇ ਹਨ। ਤੁਸੀਂ ਦੇਖੋਗੇ ਕਿ ਨਵੇਂ ਸਾਲ ਦਾ ਪਹਿਲਾ ਦਿਨ ਵੀ ਦੂਸਰੇ ਦਿਨਾਂ ਵਾਂਗ ਹੀ ਹੋਵੇਗਾ ਪਰੰਤੂ ਨਵਾਂ ਸਾਲ ਜਾਂ ਨਵੀਂ ਸ਼ਤਾਬਦੀ ਜਾਂ ਨਵੀਂ ਦਹਿ-ਸ਼ਤਾਬਦੀ ਮਨ ਵਿਚ ਇੱਕ ਹਲਚਲ ਜਰੂਰ ਪੈਦਾ ਕਰਦੀ ਹੈ ਕਿ ਅਸੀਂ ਭਾਵ ਮਾਨਵ ਜਾਤ ਨੇ ਇਤਿਹਾਸਕ ਪੱਧਰ ਤੇ ਏਨਾ ਲੰਮਾ ਸਮਾਂ ਤਹਿ ਕਰ ਲਿਆ ਹੈ। ਇਸ ਅਹਿਸਾਸ ਨੂੰ ਜੇ ਕੋਈ ਚੰਗੀਆਂ ਇੱਛਾਵਾਂ ਨਾਲ ਸਾਂਝਾ ਕਰਨਾ ਚਾਹੁੰਦਾ ਹੈ ਤਾਂ ਇਹ ਉਸਦੀ ਖੁਸ਼ੀ ਹੈ। ਮਾਨਵ ਨੂੰ ਆਪਣੀ ਖੁਸ਼ੀ ਦਾ ਚਾਈਂ ਚਾਈਂ ਇਜ਼ਹਾਰ ਕਰਨ ਦੀ ਆਜਾਦੀ ਇਸ ਮੌਕੇ ਮਿਲਣੀ ਹੀ ਚਾਹੀਦੀ ਹੈ।

ਇਹ ਸਮਾਂ ਹੈ ਕਿ ਅਸੀਂ ਪਿਛਲੇ ਦੋ ਹਜਾਰ ਸਾਲ ਦਾ ਲੰਮਾ ਲੇਖਾ ਜੋਖਾ ਕਰੀਏ। ਜੇ ਦੋ ਹਜਾਰ ਸਾਲ ਤੋਂ ਪਹਿਲਾਂ ਮਨੁੱਖੀ ਇਤਿਹਾਸ ਵਿਚ ਜਾਦੂ ਚਿੰਤਨ ਦਾ ਜੋਰ ਸੀ ਤਾਂ ਇਨ੍ਹਾਂ ਦੋ ਹਜ਼ਾਰ ਸਾਲਾਂ ਵਿਚ ਧਰਮ ਦੇ ਵਧਣ ਫੁੱਲਣ ਅਤੇ ਸਿਖਰ ਤੇ ਜਾ ਕੇ ਆਪਣਾ ਆਰੰਭਿਕ ਜਲੌਅ ਗੁਆ ਲੈਣ ਦਾ ਸਮਾਂ ਵੀ ਹੈ। ਪਿਛਲੀਆਂ ਦੋ ਸਦੀਆਂ ਤੋਂ ਵਿਗਿਆਨਕ ਚਿੰਤਨ ਨੇ ਆਪਣੀ ਥਾਂ ਬਣਾਈ ਹੈ ਪਰ ਅਜੇ ਇਹ ਸਮੁੱਚੇ ਲੋਕਾਂ ਦੀ ਜੀਵਨ ਜਾਚ ਦਾ ਹਿੱਸਾ ਨਹੀਂ ਬਣਿਆ। ਓਪਰੇ ਤੌਰ ਤੇ ਦੇਖਿਆਂ ਕਿਸੇ ਨੂੰ ਲੱਗ ਸਕਦਾ ਹੈ ਕਿ ਪਿਛਲੇ ਸਮੇਂ ਵਿਚ ਹਰ ਪੱਧਰ ਤੇ ਧਾਰਮਿਕ ਪੁਨਰ ਸੁਰਜੀਤੀ ਦੀਆਂ ਲਹਿਰਾਂ ਨੇ ਹੀ ਜ਼ੋਰ ਨਹੀਂ ਫੜਿਆ ਸਗੋਂ ਕਈ ਨਵੇਂ ਮੱਤ ਅਤੇ ਪੰਥ ਵੀ ਹੋਂਦ ਵਿਚ ਆਏ ਹਨ ਜਿੰਨਾਂ ਨੇ ਸਮਾਜ ਸੇਵਾ ਦੀਆਂ ਸਰਗਰਮੀਆਂ ਦੇ ਨਾਲ ਨਾਲ ਹਫਤਾਵਾਰੀ ਅਤੇ ਮਹੀਨਾਵਾਰੀ ਸਤਸੰਗਾਂ ਨਾਲ ਲੋਕਮਨਾਂ ਵਿਚ ਥਾਂ ਬਣਾਈ ਹੈ। ਪਰੰਤੂ ਇਨ੍ਹਾਂ ਦਰਜਣਾਂ ਮੱਤਾਂ ਅਤੇ ਉਨ੍ਹਾਂ ਦੀਆਂ ਸਿਖਿਆਵਾਂ ਦੇ ਬਾਵਜੂਦ ਸਾਰੇ ਧਾਰਮਿਕ ਬੰਦਿਆਂ ਦੀ ਅਮਲੀ ਜਿੰਦਗੀ ਵਿਚ ਉਹ ਪਾਰਦਰਸ਼ਤਾ ਅਤੇ ਪਾਰਸਾਈ ਨਹੀਂ ਆਈ ਜਿਸ ਦਾ ਇਹ ਪ੍ਰਚਾਰ ਕਰ ਰਹੇ ਹਨ। ਥੋੜ੍ਹਾ ਜਿਹਾ ਫਰੋਲਣ ਨਾਲ ਹੀ ਇਹ ਪਤਾ ਲੱਗ ਜਾਂਦਾ ਹੈ ਕਿ ਧਾਰਮਿਕ ਰੂਪਾਂ ਵਿੱਚੋਂ ਕਥਿਤ ਧਾਰਮਿਕਤਾ ਬਿਲਕੁਲ ਅਲੋਪ ਹੋਈ ਪਈ ਹੈ ।

ਹਰ ਤਰ੍ਹਾਂ ਦੇ ਗੈਰ ਮਾਨਵੀ ਵਰਤਾਰਿਆਂ ਨੂੰ ਖਤਮ ਕਰਨ ਲਈ, ਮਾਨਵ ਹਿਤੈਸ਼ੀ ਵਿਅਕਤੀਆਂ ਦਾ ਇਹ ਅਣਸਰਦਾ ਫਰਜ਼ ਬਣਦਾ ਹੈ ਕਿ ਉਹ ਵਿਗਿਆਨਕ ਚਿੰਤਨ ਦੇ ਪਸਾਰੇ ਅਤੇ ਇਸ ਨੂੰ ਨਿੱਜੀ, ਸਮਾਜਕ ਜਿੰਦਗੀ ਦਾ ਹਿੱਸਾ ਬਨਾਉਣ ਲਈ ਨਿਰੰਤਰ ਕੋਸ਼ਿਸ਼ਾਂ ਜੁਟਾਉਣ ।

# ਬਾਬਿਆਂ ਨੂੰ ਪੈਦਾ ਕਰਨ ਵਾਲੇ ਸਿਸਟਮ ਨੂੰ ਬਦਲਣਾ ਸਮੇਂ ਦੀ ਲੋੜ

ਗੁਰਸ਼ਰਨ ਸਿੰਘ

*ਪੰਜਾਬ ਨਾਟਕ ਦੇ ਬਾਬਾ ਬੋਹੜ ਸ: ਗੁਰਸ਼ਰਨ ਸਿੰਘ ਨੂੰ ਭਲਾ ਕੌਣ ਨਹੀਂ ਜਾਣਦਾ ਜਿਹੜਾ ਪਿਛਲੇ ਚਾਰ ਦਹਾਕਿਆਂ ਤੋਂ ਪੰਜਾਬੀ ਰੰਗਮੰਚ ਨਾਲ ਜੁੜਿਆ ਹੋਇਆ ਹੈ। ਇਹ ਮਹਾਨ ਰੰਗਕਰਮੀ, ਜਿਸਨੂੰ ਦੇਸ਼ ਵਿਦੇਸ਼ ਵਿੱਚ ਅਥਾਹ ਸਤਿਕਾਰ ਨਾਲ ਭਾਅ ਜੀ ਦੇ ਨਾਂ ਨਾਲ ਪੁਕਾਰਿਆ ਜਾਂਦਾ ਹੈ, ਦਾ ਸਮੁੱਚਾ ਜੀਵਨ ਸੰਘਰਸ਼ ਦੀ ਜਿਉਂਦੀ ਜਾਗਦੀ ਮਿਸਾਲ ਹੈ। ਉਸਦੇ ਸੀਨੇ ਚ ਲੋਕਾਂ ਦਾ ਦਰਦ ਸਮੋਇਆ ਹੋਇਆ ਹੈ। ਉਹ ਲੋਕਾਂ ਦੀ ਤੀਸਰੀ ਅੱਖ ਖੋਹਲਣ ਲਈ ਦਿਨ ਰਾਤ ਉਦਮ ਕਰਦਾ ਹੈ। ਉਹ ਲੁੱਟ ਰਹਿਤ, ਬਰਾਬਰੀ ਵਾਲਾ ਸਮਾਜ ਸਿਰਜਣਾ ਲੋਚਦਾ ਹੈ। ਉਹ ਨਿਰੰਤਰ ਵਗਦਾ ਦਰਿਆ ਹੈ ਜੋ ਕਦੇ ਰੁਕਿਆ ਨਹੀਂ ਅਤੇ ਨਾ ਹੀ ਥੱਕਿਆ ਹੈ। ਆਪਣੀ ਉਮਰ ਦੇ 70 ਸਾਲ ਬਿਤਾਉਣ ਦੇ ਬਾਵਜੂਦ ਉਸ ਵਿਚ ਨੌਜਵਾਨਾਂ ਵਾਲਾ ਦਮ ਖ਼ਮ ਹੈ, ਹੌਸਲਾ ਹੈ ਅੰਤੇ ਸਮਾਜ ਲਈ ਚੰਗਾ ਕਰਨ ਦੀ ਤਮੰਨਾ ਹੈ। ਪੰਜਾਬ ਦੇ ਅਗਾਂਹਵਧੂ ਇਨਕਲਾਬੀ ਹਲਕਿਆਂ ਦੀ ਉਹ ਲਟ ਲਟ ਬਲਦੀ ਮਸ਼ਾਲ ਹੈ ਜਿਹੜੀ ਪਿੰਡ ਪਿੰਡ ਜਾ ਲੋਕਾਂ ਨੂੰ ਚੇਤੰਨ ਕਰਦੀ ਹੈ, ਲੁੱਟ 'ਤੇ ਅਧਾਰਿਤ ਰਾਜ ਪ੍ਰਬੰਧ ਨੂੰ ਬਦਲਣ ਲਈ ਪ੍ਰੇਰਨਾ ਦਿੰਦੀ ਹੈ। ਉਹ ਪੰਜਾਬ ਲੋਕ ਸਭਿਆਚਾਰਕ ਮੰਚ ਦਾ ਅਜਿਹਾ ਜਰਨੈਲ ਹੈ ਜਿਹੜਾ ਜੁਝਾਰੂ ਵਿਰਸੇ ਦਾ ਚਾਨਣ ਬਿਖੇਰਦੀਆਂ ਆਪਣੀਆਂ ਨਾਟਕ ਟੀਮਾਂ ਦੀ ਅਗਵਾਈ ਕਰਦਾ ਹੈ। ਇੱਕ ਨਿਡਰ ਤੇ ਬੁਲੰਦ ਆਵਾਜ਼ ਦਾ ਨਾਂ ਹੈ ਗੁਰਸ਼ਰਨ ਸਿੰਘ। ਆਪਣੀ ਕਹਿਣੀ ਤੇ ਕਰਨੀ ਦਾ ਪੂਰਾ ਇਹ ਨਾਟਕਕਾਰ ਨੌਜਵਾਨਾਂ ਲਈ ਪ੍ਰੇਰਨਾ ਸਰੋਤ ਹੈ ਅਤੇ ਹਾਕਮਾਂ ਲਈ ਚੁਣੌਤੀ। ਉਹ ਮਾਰਕਸਵਾਦ ਦਾ ਧਾਰਨੀ ਹੈ। 'ਸਾਹਿਤ ਤੇ ਕਲਾ ਲੋਕਾਂ ਲਈ' ਦੀ ਧਾਰਨਾ ਦਾ ਮੁੱਦਈ ਹੈ। ਲੋਕ ਚੇਤਨਾ ਦੇ ਪਾਸਾਰ ਲਈ ਉਹ ਪੰਜਾਬ ਦੇ ਇਕ ਕੋਨੇ ਤੋਂ ਦੇਸ਼ ਵਿਦੇਸ਼ ਤੱਕ ਦਾ ਸਫ਼ਰ ਕਰਦਾ ਹੈ। ਉਸ ਲਈ ਕੰਮ ਹੀ ਪੂਜਾ ਹੈ, ਪੂਜਾ ਕੋਈ ਕੰਮ ਨਹੀਂ। ਉਹ ਲੋਕਾਂ ਨੂੰ ਸਮਰਪਿਤ ਹੈ। ਪੰਜਾਬ ਦਾ ਇਸ ਮਹਾਨ ਸਪੂਤ ਨਾਲ ਤਰਕਸ਼ੀਲ ਦੇ ਸੰਪਾਦਕੀ ਬੋਰਡ ਮੈਂਬਰ ਰਾਮ ਸਵਰਨ ਸਿੰਘ ਵੱਲੋਂ ਕੀਤੀ ਮੁਲਾਕਾਤ ਆਪਣੇ ਪਾਠਕਾਂ ਲਈ ਪੇਸ਼ ਕਰ ਰਹੇ ਹਾਂ।*

*** ਭਾਅ ਜੀ ਸਭ ਤੋਂ ਪਹਿਲਾ ਆਪਣੇ ਜਨਮ ਤੇ ਪਰਿਵਾਰ ਬਾਰੇ ਦਸੋ ?**

○ ਮੇਰਾ ਜਨਮ 16 ਸਤੰਬਰ 1929 ਨੂੰ ਪਾਕਿਸਤਾਨ ਦੇ ਸ਼ਹਿਰ ਮੁਲਤਾਨ ਵਿਖੇ ਹੋਇਆ। ਮੇਰੇ ਪਿਤਾ ਜੀ ਡਾ. ਗਿਆਨ ਸਿੰਘ ਉੱਥੇ ਜਿਲੇ ਦੇ ਹੈੱਲਥ ਅਫ਼ਸਰ ਸਨ। ਮੈਂ ਪੰਜ ਭਰਾਵਾਂ ਤੇ ਇੱਕ ਭੈਣ ਵਿੱਚੋਂ ਸਾਰਿਆਂ ਤੋਂ ਛੋਟਾ ਹਾਂ। ਮੇਰਾ ਵੱਡਾ ਭਰਾ ਸ. ਅਵਤਾਰ ਸਿੰਘ ਫੌਜ ਵਿੱਚੋਂ ਕਰਨਲ ਦੇ ਅਹੁਦੇ ਤੋਂ ਸੇਵਾ ਮੁਕਤ ਹੋਇਆ, ਉਸ ਤੋਂ ਛੋਟੇ ਸ. ਹਰਭਜਨ ਸਿੰਘ ਚੀਫ ਇੰਜੀਨੀਅਰ ਵਜੋਂ ਰਿਟਾਇਰ ਹੋਏ। ਸ. ਇੰਦਰਜੀਤ ਸਿੰਘ ਦੰਦਾਂ ਦੇ ਪ੍ਰਸਿੱਧ ਡਾਕਟਰ ਸਨ ਤੇ ਰਮਿੰਦਰ ਸਿੰਘ ਰੇਲਵੇ ਦੇ ਇੰਜੀਨੀਅਰ। ਮੇਰੇ ਬਾਬਾ ਜੀ ਸ. ਸੁਰੈਣ ਸਿੰਘ ਉਸ ਸਮੇਂ ਪਹਿਲੇ ਸਿੱਖ ਸ਼ਾਸਤਰੀਆਂ ਵਿੱਚੋਂ ਇੱਕ ਸਨ।

*** ਆਪਣੀ ਉੱਚ ਵਿਦਿਆ ਤੇ ਨੌਕਰੀ ਬਾਰੇ ਜਾਣਕਾਰੀ ਦਿਓ ?**

○ ਮੈਂ ਪਹਿਲੀਆਂ ਪੰਜ ਜਮਾਤਾਂ ਮੁਲਤਾਨ ਤੋਂ ਪਾਸ ਕੀਤੀਆਂ। ਮੈਟ੍ਰਿਕ ਖਾਲਸਾ ਹਾਈ ਸਕੂਲ ਅੰਮ੍ਰਿਤਸਰ ਤੋਂ ਪਾਸ ਕੀਤੀ। ਫਿਰ ਐਮਰਸਨ ਕਾਲਜ ਤੋਂ ਐਫ. ਐਸ. ਸੀ. ਪਾਸ ਕੀਤੀ। ਬੀ. ਐਸ. ਸੀ. ਆਨਰਜ਼ ਕਰਨ ਬਾਅਦ ਐਮ. ਐਸ. ਸੀ. ਕੈਮੀਕਲ (ਟੈਕਨੀਕਲ) ਦੀ ਡਿਗਰੀ ਹਾਸਲ ਕੀਤੀ। ਐਮ. ਐਸ. ਸੀ. ਕਰਨ ਮਗਰੋਂ ਤੁਰੰਤ ਅੰਮ੍ਰਿਤਸਰ ਦੇ ਇਰੀਗੇਸ਼ਨ ਰਿਸਰਚ ਇੰਸਟੀਚਿਊਟ ਵਿੱਚ ਨੌਕਰੀ ਮਿਲ ਗਈ। ਮੈਂ ਭਾਖੜਾ ਨੰਗਲ ਜਾ ਕੇ ਡਿਊਟੀ ਸੰਭਾਲ ਲਈ। 1962 ਵਿੱਚ ਭਾਖੜਾ ਪ੍ਰਾਜੈਕਟ ਪੂਰਾ ਹੋਣ ਤੱਕ ਮੈਂ ਇਥੇ ਹੀ ਰਿਹਾ ਤੇ ਫਿਰ ਅੰਮ੍ਰਿਤਸਰ ਆ ਗਿਆ।

*** ਭਾਰਤ ਪਾਕਿ ਵੰਡ ਸਮੇਂ ਤੁਸੀਂ ਕਿੱਥੇ ਅਤੇ ਕਿਵੇਂ ਰਹੇ ?**

○ 1947 ਵਿੱਚ ਮੇਰੀ ਉਮਰ 18 ਸਾਲ ਸੀ। ਅਸੀਂ ਉਸ ਸਮੇਂ ਮੁਲਤਾਨ ਰਹਿੰਦੇ ਸਾਂ। ਦੇਸ਼ ਦੀ ਵੰਡ ਹੋਣ ਸਮੇਂ ਅਸੀਂ 28 ਅਗਸਤ 1947 ਨੂੰ ਫੌਜ ਦੀ ਦੇਖ ਰੇਖ ਵਿੱਚ ਆਏ ਕਾਫਲੇ ਨਾਲ ਤੁਰੇ ਸਾਂ ਤੇ 8 ਸਤੰਬਰ ਨੂੰ ਵਾਹਗਾ ਬਾਰਡਰ ਪਾਰ ਕਰਕੇ ਏਧਰ ਆਏ ਸਾਂ। ਉਸ ਸਮੇਂ ਧਰਮ ਦੇ ਨਾਂ 'ਤੇ ਮਨੁੱਖਤਾ ਦਾ ਬਰਬਰਤਾ ਪੂਰਨ ਕਤਲੇਆਮ ਮੈਂ ਆਪਣੇ ਅੱਖੀਂ ਤੱਕਿਆ। ਧਰਮ ਦੇ ਠੇਕੇਦਾਰਾਂ ਨੇ ਔਰਤਾਂ ਦੇ ਨੰਗੇ ਜਲੂਸਾਂ ਦੀ ਅਗਵਾਈ ਕੀਤੀ। ਦੂਸਰੇ ਧਰਮ ਦੇ ਲੋਕਾਂ ਨੂੰ ਜੀਅ ਭਰ ਕੇ ਲੁੱਟਿਆ ਦੋਹਾਂ ਪਾਸਿਆਂ ਤੋਂ ਲਾਸ਼ਾਂ ਨਾਲ ਭਰੀਆਂ ਮੁਸਾਫਿਰ ਗੱਡੀਆਂ ਇਕ ਦੂਸਰੇ ਨੂੰ ਤੋਹਫੇ ਵਜੋਂ ਭੇਜੀਆਂ ਗਈਆਂ। ਇਸ ਕਤਲੇਆਮ ਨੇ ਮੇਰੇ ਮਨ ਤੇ ਗਹਿਰਾ ਅਸਰ ਪਾਇਆ।

*** ਤੁਸੀ ਖੱਬੇ ਪੱਖੀ ਲਹਿਰ ਦੇ ਪ੍ਰਭਾਵ ਹੇਠ ਕਦ ਆਏ ?**

○ ਜਦੋਂ ਮੈਂ ਬਚਪਨ ਵਿੱਚ ਹੀ ਸਾਂ ਤਾਂ ਸਾਡੇ ਘਰ ਪ੍ਰੀਤ-ਲੜੀ ਮੈਗਜ਼ੀਨ ਆਉਂਦਾ ਸੀ। ਘਰ ਵਿਚ ਆਜਾਦੀ ਤੇ ਸਮਾਜਿਕ ਨਿਆਂ ਬਾਰੇ ਅਕਸਰ ਹੀ ਚਰਚਾ ਹੁੰਦੀ ਸੀ। ਵੱਡਾ ਭਰਾ ਇੰਦਰਜੀਤ ਵਿਦਿਆਰਥੀ ਜਥੇਬੰਦੀ ਏ. ਆਈ. ਐਸ. ਐਫ. ਵਿੱਚ ਸਰਗਰਮ ਸੀ। ਉਹਨਾਂ ਕਰਕੇ ਸੋਹਣ ਸਿੰਘ ਜੋਸ਼, ਤੇਜਾ ਸਿੰਘ ਸੁਤੰਤਰ ਤੇ ਬਾਬਾ ਸੋਹਣ ਸਿੰਘ ਭਕਨਾ ਅਕਸਰ ਹੀ ਸਾਡੇ ਘਰ ਵਿੱਚ ਆਉਂਦੇ। ਮੈਨੂੰ ਵੀ ਕਦੇ ਕਦੇ ਉਹਨਾਂ ਕੋਲ ਬੈਠਣ ਦਾ ਮੌਕਾ ਮਿਲਦਾ। ਮਨ ਵਿਚ ਕਈ ਸੁਆਲ ਉੱਠਦੇ। ਅਜਿਹੇ ਮਾਹੌਲ ਵਿੱਚ ਨੌਵੀਂ ਕਲਾਸ 'ਚ ਪੜ੍ਹਦਿਆਂ ਹੀ 1944 ਵਿੱਚ ਮੈਂ ਕਮਿਊਨਿਸਟ ਪਾਰਟੀ ਦਾ ਮੈਂਬਰ ਬਣ ਗਿਆ ਸਾਂ।

*** ਤੁਹਾਨੂੰ ਨਾਟਕ ਲਿਖਣ ਅਤੇ ਖੇਡਣ ਦੀ ਚੇਟਕ ਕਦੋਂ ਲੱਗੀ ?**

○ ਜਦ ਮੈਂ ਭਾਖੜਾ ਨੰਗਲ ਵਿਖੇ ਨੌਕਰੀ ਕਰਦਾ ਸਾਂ ਤਾਂ ਹੁਸ਼ਿਆਰਪੁਰ ਜਿਲੇ ਵਿਚੋਂ ਨੰਗਲ ਸਰਗਰਮੀਆਂ ਦਾ ਗੜ੍ਹ ਹੁੰਦਾ ਸੀ। ਇੱਥੇ ਹੀ ਮੇਰਾ ਮੇਲ ਜੋਗਿੰਦਰ ਬਾਹਰਲਾ ਨਾਲ ਹੋਇਆ। ਇਪਟਾ ਦੇ ਨਾਟਕ ਜੋਗਿੰਦਰ ਬਾਹਰਲਾ ਦੀ ਅਗਵਾਈ ਵਿਚ ਹੁੰਦੇ ਸਨ। ਨਾਟਕਾਂ ਦਾ ਪ੍ਰਬੰਧ ਅਸੀਂ ਕਰਿਆ ਕਰਦੇ ਸਾਂ। ਸਾਡੇ ਨੰਗਲ ਪ੍ਰੋਜੈਕਟ ਦੀ ਲੇਬਰ ਕਲੱਬ ਵਲੋਂ 26 ਜਨਵਰੀ ਅਤੇ 15 ਅਗਸਤ ਨੂੰ ਸਮਾਗਮ



ਕੀਤੇ ਜਾਂਦੇ ਸਨ। ਇੱਥੇ ਹੀ ਮੈਂ 1955 ਵਿੱਚ ਆਪਣਾ ਪਹਿਲਾ ਮੌਲਿਕ ਨਾਟਕ 'ਲੋਹੜੀ ਦੀ ਹੜਤਾਲ' ਲਿਖਿਆ ਤੇ ਖੇਡਿਆ। ਅੱਜ ਤੱਕ ਮੈਂ 134 ਨਾਟਕ ਲਿਖ ਚੁੱਕਾ ਹਾਂ।

*** ਤੁਸੀਂ ਕਿਸ ਉਦੇਸ਼ ਨਾਲ ਇਹ ਖੇਤਰ ਚੁਣਿਆ ?**

○ ਮੈਂ ਲੋਕਾਂ ਨੂੰ ਚੇਤੰਨ ਕਰਨ ਲਈ ਇਸ ਖੇਤਰ ਵਿੱਚ ਪ੍ਰਵੇਸ਼ ਕੀਤਾ। ਸਮਾਜਿਕ ਚੇਤਨਾ ਲਈ ਅੱਜ ਤੱਕ ਛੇ ਹਜਾਰ ਤੋਂ ਵੱਧ ਨਾਟਕਾਂ ਦੀਆਂ ਪੇਸ਼ਕਾਰੀਆਂ ਕਰ ਚੁੱਕਾ ਹਾਂ। ਮੇਰੇ ਨਾਟਕ ਲੋਕਾਂ ਦੇ ਨਾਟਕ ਹਨ। ਇਸ ਵਿਧੀ ਨਾਲ ਲੋਕਾਂ 'ਤੇ ਸਿੱਧਾ ਅਸਰ ਪੈਂਦਾ ਹੈ। ਐਮਰਜੈਂਸੀ ਦੌਰਾਨ, ਨਕਸਲੀ ਲਹਿਰ ਅਤੇ ਪੰਜਾਬ ਦੇ ਦੁਖਾਂਤ ਸਮੇਂ ਮੇਰੇ ਵੱਖ ਵੱਖ ਵਿਸ਼ਿਆਂ ਨਾਲ ਸੰਬੰਧਿਤ ਨਾਟਕਾਂ ਨੂੰ ਲੋਕਾਂ ਵਲੋਂ ਭਰਵਾਂ ਹੁੰਗਾਰਾ ਮਿਲਿਆ। ਮੈਂ ਨਾਟਕ ਨੂੰ ਮਨੋਰੰਜਨ ਦੇ ਨਾਲ ਨਾਲ ਲੋਕ ਚੇਤਨਾ ਦੇ ਪਸਾਰ ਦਾ ਇੱਕ ਢੰਗ ਸਮਝਦਾ ਹਾਂ। ਇਸ ਰਾਹੀਂ ਮੈਂ ਆਪਣਾ ਸੰਦੇਸ਼ ਦਿੰਦਾ ਹਾਂ।

*** ਐਮਰਜੈਂਸੀ ਦੇ ਸਮੇਂ ਦੌਰਾਨ ਤੁਹਾਨੂੰ ਕੀ ਕੁਝ ਝੱਲਣਾ ਪਿਆ ?**

○ 26 ਜੂਨ 1975 ਨੂੰ ਦੇਸ਼ ਵਿੱਚ ਐਮਰਜੈਂਸੀ ਲਗਾਈ ਗਈ। 9 ਸਤੰਬਰ 1975 ਨੂੰ ਮੈਂ ਅੰਮ੍ਰਿਤਸਰ ਨਾਟਕ ਕਲਾ ਕੇਂਦਰ ਦੀ ਸਟੇਜ ਤੋਂ ਤਾਨਾਸ਼ਾਹੀ ਦਾ ਵਿਰੋਧ ਕਰਦਾ ਨਜ਼ਮ ਹੁਸੈਨ ਸੱਯਦ ਦਾ ਲਿਖਿਆ ਨਾਟਕ *ਤਖਤ ਲਾਹੌਰ* ਖੇਡਿਆ। 11 ਸਤੰਬਰ ਨੂੰ ਮੈਨੂੰ ਨੌਕਰੀ ਤੋਂ ਡਿਸਮਿਸ ਕਰ ਦਿੱਤਾ ਗਿਆ। 17 ਸਤੰਬਰ 1976 ਨੂੰ ਮੈਂ ਜੰਮੂ ਯੂਨੀਵਰਸਿਟੀ ਦੇ ਸੱਦੇ ਤੇ *'ਕਿਵ ਕੂੜੇ ਤੁਟੈ ਪਾਲਿ'* ਨਾਟਕ ਉਥੋਂ ਦੇ ਮੁੱਖ ਮੰਤਰੀ ਫਾਰੂਕ ਅਬਦੁੱਲਾ ਤੇ ਪੰਜਾਬ ਦੇ ਮੁੱਖ ਮੰਤਰੀ ਗਿਆਨੀ ਜੈਲ ਸਿੰਘ ਦੀ ਹਾਜਰੀ ਵਿੱਚ ਖੇਡਿਆ। ਇਸ ਪੇਸ਼ਕਾਰੀ ਤੋਂ ਬਾਅਦ 21 ਸਤੰਬਰ ਨੂੰ ਮੈਨੂੰ ਮੁੜ ਗ੍ਰਿਫਤਾਰ ਕਰ ਲਿਆ ਗਿਆ। ਇਸ ਵਾਰ ਮੈਂ 4-5 ਦਿਨ ਜੇਲ੍ਹ ਵਿੱਚ ਰਿਹਾ। ਮੇਰੇ ਉੱਪਰ ਰੇਲਵੇ ਪੁਲ ਨੂੰ ਉਡਾਉਣ ਦਾ ਝੂਠਾ ਕੇਸ ਪਾਇਆ ਗਿਆ। 9 ਨਵੰਬਰ ਨੂੰ ਮੇਰੀ ਰਿਹਾਈ ਹੋਈ। 1977 ਦੀ ਜਨਤਾ ਸਰਕਾਰ ਵੇਲੇ ਮੈਂ ਨੌਕਰੀ ਤੇ ਮੁੜ ਬਹਾਲ ਹੋ ਗਿਆ।

*** ਤੁਸੀਂ ਨਾਟਕਾਂ ਦੇ ਨਾਲ ਨਾਲ ਚੰਗੀਆਂ ਪੁਸਤਕਾਂ ਨੂੰ ਵੀ ਆਮ ਲੋਕਾਂ ਤੱਕ ਪਹੁੰਚਾਉਣ ਦਾ ਬੀੜਾ ਚੁੱਕਿਆ ਹੋਇਆ ਹੈ। ਇਸ ਕਾਜ ਪਿੱਛੇ ਤੁਹਾਡਾ ਕੀ ਉਦੇਸ਼ ਕੰਮ ਕਰਦਾ ਹੈ ?**

○ ਮੈਂ ਆਪਣੇ ਨਾਟਕਾਂ ਦੇ ਨਾਲ ਨਾਲ ਪੁਸਤਕਾਂ ਰਾਹੀਂ ਇਹ ਸੰਦੇਸ਼ ਲੋਕਾਂ 'ਚ ਲੈ ਕੇ ਜਾਂਦਾ ਹਾਂ ਕਿ ਆਓ, ਜ਼ਿੰਦਗੀ ਨੂੰ ਜਿਉਣ ਯੋਗ ਬਣਾਈਏ। ਇਕ ਮੁੱਠ ਹੋ ਕੇ ਸਮਾਜਿਕ ਨਾ-ਬਰਾਬਰੀ ਤੇ ਹਰ ਪ੍ਰਕਾਰ ਦੀ ਬੇਇਨਸਾਫੀ ਖਿਲਾਫ ਸੰਘਰਸ਼ ਕਰੀਏ। ਮੈਂ ਇਸ ਗੱਲ ਦਾ ਮੁਦਈ ਹਾਂ ਕਿ ਸਾਹਿਤਕਾਰਾਂ ਨੂੰ ਸਮਾਜ ਨੂੰ ਬਦਲਣ ਲਈ ਇੱਕ ਧਿਰ ਵਜੋਂ ਕੰਮ ਕਰਨਾ ਚਾਹੀਦਾ ਹੈ। ਚੰਗਾ ਸਾਹਿਤ ਸਮਾਜ ਵਿੱਚ ਚੰਗੀਆਂ ਕਦਰਾਂ ਕੀਮਤਾਂ ਨੂੰ ਜਨਮ ਦਿੰਦਾ ਹੈ। ਇਸੇ ਲਈ ਮੈਂ ਪੁਸਤਕਾਂ ਪਿੰਡ ਪਿੰਡ ਲੈ ਕੇ ਜਾਂਦਾ ਹਾਂ। ਮੇਰੇ ਲੋਕ ਪੁਸਤਕਾਂ ਸ਼ੌਂਕ ਨਾਲ ਖਰੀਦਦੇ ਹਨ। ਹੁਣ ਤੱਕ ਮੈਂ ਬਲਰਾਜ ਸਾਹਨੀ ਯਾਦਗਾਰੀ ਪ੍ਰਕਾਸ਼ਨ ਵੱਲੋਂ ਪੁਸਤਕਾਂ ਦੇ 220 ਟਾਈਟਲ ਛਾਪ ਚੁੱਕਾ ਹਾਂ।

*** ਪੰਜਾਬੀ ਨਾਟਕ ਦਾ ਕੀ ਭਵਿੱਖ ਹੈ?**

○ ਪੰਜਾਬੀ ਨਾਟਕ ਦਾ ਭਵਿੱਖ ਉਜੱਵਲ ਹੈ। ਅੱਜ ਪੰਜਾਬ ਦੇ ਪਿੰਡਾਂ ਵਿੱਚ ਦੁਨੀਆਂ ਵਿੱਚ ਸਭ ਤੋਂ ਵੱਧ ਨਾਟਕ ਖੇਡਿਆ ਜਾ ਰਿਹਾ ਹੈ। ਪਿਛਲੇ ਸਾਲ ਨਾਟਕ ਦੀਆਂ 742 ਪੇਸ਼ਕਾਰੀਆਂ ਕੀਤੀਆਂ ਗਈਆਂ ਇਹ ਇੱਕ ਰਿਕਾਰਡ ਹੈ। ਕੇਵਲ ਧਾਲੀਵਾਲ ਉੱਚ ਪਾਏ ਦਾ ਥੀਏਟਰ ਕਰ ਰਿਹਾ ਹੈ। 1 ਨਵੰਬਰ, 99 ਨੂੰ ਗਦਰੀ ਬਾਬਿਆਂ ਦੇ ਮੇਲੇ ਤੇ ਕੇਵਲ ਦੀ ਨਿਰਦੇਸ਼ਨਾ ਹੇਠ ਬਲਦੇਵ ਸਿੰਘ ਸੜਕਨਾਮਾ ਦੇ ਨਾਵਲ ਤੇ ਆਧਾਰਿਤ ਖੇਡਿਆ ਗਿਆ ਨਾਟਕ 'ਲਾਲ ਬੱਤੀ' ਪੰਜਾਬੀ ਨਾਟਕ ਨੂੰ ਦੁਨੀਆਂ ਪੱਧਰ ਦੇ ਨਾਟਕ ਸਾਹਵੇਂ ਖੜਾ ਕਰਦਾ ਹੈ। ਆਤਮਜੀਤ, ਸੈਮੂਅਲ, ਡਾ. ਸਾਹਿਬ ਸਿੰਘ, ਕੁਮਾਰ ਪਵਨਦੀਪ ਆਦਿ ਨੌਜਵਾਨ ਚੰਗਾ ਥੀਏਟਰ ਕਰ ਰਹੇ ਹਨ। ਅਜਮੇਰ ਔਲਖ ਪੇਂਡੂ ਮੁਹਾਵਰੇ ਤੇ ਸਮਾਜਿਕ ਨਾਟਕਾਂ ਦਾ ਮਾਸਟਰ ਹੈ। ਪਲਸ ਮੰਚ ਦੀਆਂ ਨਾਟਕ ਟੀਮਾਂ ਵੀ ਭਰਵਾਂ ਯੋਗਦਾਨ ਪਾ ਰਹੀਆਂ ਹਨ। ਪੰਜਾਬੀ ਨਾਟਕ ਦੇ ਇਹ ਯਤਨ ਸਭਿਆਚਾਰਕ ਵਿਰਸੇ ਦੇ ਨਾਲ ਨਾਲ ਸਮਾਜ ਨੂੰ ਬਦਲਣ ਲਈ ਲੋਕ ਲਹਿਰ ਉਸਾਰਨ ਵਾਸਤੇ ਇੱਕ ਧਿਰ ਬਣਨਗੇ।

*** ਤੁਸੀਂ ਤਰਕਸ਼ੀਲ ਲਹਿਰ ਦਾ ਸਮਾਜ ਲਈ ਕਿੰਨਾ ਯੋਗਦਾਨ ਮੰਨਦੇ ਹੋ ?**

○ ਪਿਛਲੇ 15 ਸਾਲ ਤੋਂ ਤਰਕਸ਼ੀਲ ਸੁਸਾਇਟੀ ਸਮਾਜ ਲਈ ਬਹੁਤ ਚੰਗਾ ਕੰਮ ਕਰ ਰਹੀ ਹੈ । ਤਰਕਸ਼ੀਲਾਂ ਦਾ ਸਮਾਜ ਲਈ ਭਰਵਾਂ ਯੋਗਦਾਨ ਹੈ । ਪਰ ਮੈਂ ਸਮਝਦਾ ਹਾਂ ਕਿ ਮੈਜਿਕ ਟ੍ਰਿਕਸ ਵਾਲੇ ਪ੍ਰੋਗਰਾਮ ਨੂੰ ਹਾਵੀ ਨਹੀਂ ਹੋਣ ਦੇਣਾ ਚਾਹੀਦਾ। ਆਪਣੀ ਗੱਲ ਕਹਿਣ ਲਈ, ਬੱਚਿਆਂ ਤੇ ਲੋਕਾਂ ਦਾ ਮਨੋਰੰਜਨ ਕਰਨ ਲਈ ਟ੍ਰਿਕਸ ਭਾਂਵੇਂ ਜਰੂਰੀ ਹਨ ਪਰ ਮੁੱਖ ਰੂਪ ਵਿੱਚ ਤਰਕਸ਼ੀਲਤਾ ਦੀ ਸੁਸਾਇਟੀ ਨੂੰ ਕੀ ਲੋੜ ਹੈ, ਇਸ ਨਾਲ ਸਮਾਜ ਨੂੰ ਕਿਵੇਂ ਚੰਗਾ ਬਣਾਇਆ ਜਾ ਸਕਦਾ ਹੈ, ਬਾਰੇ ਲੋਕਾਂ ਨੂੰ ਚੇਤੰਨ ਕਰਨਾ ਚਾਹੀਦਾ ਹੈ । ਅਖੌਤੀ ਬਾਬੇ ਸਮਾਜ ਦੇ ਦੁਸ਼ਮਣ ਹਨ, ਲੋਕਾਂ ਨੂੰ ਇਹਨਾਂ ਦੇ ਪਾਖੰਡਾਂ ਤੋਂ ਸੁਚੇਤ ਕਰਨ ਦੇ ਨਾਲ-ਨਾਲ ਬਾਬਿਆਂ ਨੂੰ ਪੈਦਾ ਕਰਨ ਵਾਲੇ ਤੇ ਉਹਨਾਂ ਦੀ ਪਿੱਠ ਪੂਰਨ ਵਾਲੇ ਗਲਤ ਪ੍ਰਬੰਧ ਨੂੰ ਬਦਲਣ ਲਈ ਵੀ ਯਤਨ ਜੁਟਾਉਣੇ ਚਾਹੀਦੇ ਹਨ । ਸੁਸਾਇਟੀ ਆਪਣਾ ਮੁਢਲਾ ਪੜਾਅ ਪਾਰ ਕਰ ਚੁੱਕੀ ਹੈ । ਹੁਣ ਉਸ ਕੋਲ ਆਪਣੇ ਕੀਤੇ ਕੰਮ ਸਦਕਾ ਲੋਕਾਂ ਦੀ ਸ਼ਕਤੀ ਹੈ । ਉਸਨੂੰ ਇਸ ਸ਼ਕਤੀ ਨਾਲ ਲੋਕਾਂ ਨੂੰ ਸਿਆਸੀ ਤੌਰ ਤੇ ਚੇਤੰਨ ਕਰਨ ਦੇ ਦੂਸਰੇ ਦੌਰ ਵਿਚ ਦਾਖਲ ਹੋਣਾ ਚਾਹੀਦਾ ਹੈ ।

*** ਕੁਝ ਇਨਕਲਾਬੀ ਹਲਕਿਆਂ ਦਾ ਮੰਨਣਾ ਹੈ ਕਿ ਸੁਸਾਇਟੀ ਵਲੋਂ ਲੜੀ ਜਾ ਰਹੀ ਵਹਿਮਾਂ-ਭਰਮਾਂ ਖ਼ਿਲਾਫ ਲੜਾਈ ਨਾਲੋਂ ਸਿਸਟਮ ਬਦਲਣ ਲਈ ਲੋਕਾਂ ਨੂੰ ਜਮਾਤੀ ਤੌਰ ਤੇ ਚੇਤੰਨ/ਇਕਮੁੱਠ ਕਰਨਾ ਵਧੇਰੇ ਅਹਿਮੀਅਤ ਰੱਖਦਾ ਹੈ। ਇਸ ਬਾਰੇ ਤੁਸੀਂ ਕੀ ਸਮਝਦੇ ਹੋ ?**

○ ਪਹਿਲਾਂ ਤੁਸੀਂ ਲੋਕਾਂ ਨੂੰ ਵਹਿਮਾਂ ਭਰਮਾਂ ਖਿਲਾਫ ਸੁਚੇਤ ਕਰੋ ਤੇ ਫਿਰ ਜਮਾਤੀ ਚੇਤਨਾ ਦੀ ਸੂਝ ਦਿਓ। ਦੋਵੇਂ ਕੰਮ ਕਰੋ । ਸੁਸਾਇਟੀ ਦਾ ਮਾਰਗ ਵੀ ਇਧਰ ਨੂੰ ਹੀ ਜਾਂਦਾ ਹੈ । ਇਹ ਕਹਿਣਾ ਠੀਕ ਨਹੀਂ ਹੈ ਕਿ ਸੁਸਾਇਟੀ ਦਾ ਕੰਮ ਘੱਟ ਮਹੱਤਵਪੂਰਨ ਹੈ ਤੇ ਦੂਸਰਾ ਵੱਧ । ਦੋਹਾਂ ਦੀ ਅਹਿਮੀਅਤ ਹੈ । ਸੰਘਰਸ਼ ਦੇ ਦੋ ਰੂਪ ਹਨ ।

*** ਲੋਕਾਂ ਨੂੰ ਕਿਸਮਤ ਨਾਲ ਜੋੜ ਕੇ ਇਸ ਸਿਸਟਮ ਨੂੰ ਜਿਉਂ ਦਾ**

ਤਿਉਂ ਬਣਾਈ ਰੱਖਣ ਲਈ ਯਤਨਸ਼ੀਲ ਪੰਜਾਬ ਵਿਚ ਦਿਨੋਂ-ਦਿਨ ਵਧ ਰਹੇ ਡੇਰਿਆਂ ਬਾਰੇ ਤੁਸੀਂ ਕੀ ਸੋਚਦੇ ਹੋ ?

○ ਡੇਰੇ ਪਿਛਾਂਹ ਖਿੱਚੂ ਸੋਚ ਦਾ ਪ੍ਰਤੀਕ ਹਨ ਜਿਹੜੇ ਦਿਨ ਰਾਤ ਇਹ ਪ੍ਰਚਾਰ ਕਰਦੇ ਹਨ ਕਿ ਇਸ ਜੀਵਨ ਵਿਚ ਮਨੁੱਖ ਆਪਣੇ ਕਰਮਾਂ ਦਾ ਫਲ ਭੋਗਦਾ ਹੈ। ਇਹ ਗਰੀਬੀ, ਭੁੱਖ ਨੰਗ ਉਸਦੇ ਮਾੜੇ ਕਰਮਾਂ ਦੇ ਬਦਲੇ 'ਰੱਬ' ਨੇ ਉਸਨੂੰ ਦਿੱਤੀ ਹੈ। ਇਸ ਲਈ ਚੰਗਾ ਜੀਵਨ ਜਿਉਣ ਲਈ ਮਨੁੱਖ ਨੂੰ 'ਰੱਬ' ਦੀ ਭਗਤੀ ਕਰਨੀ ਚਾਹੀਦੀ ਹੈ। ਸਾਨੂੰ ਸਾਰਿਆਂ ਨੂੰ ਜਿਹੜੇ ਚੰਗਾ ਸਮਾਜ ਬਨਾਉਣਾ ਲੋਚਦੇ ਹਨ ਖਾਸ ਕਰਕੇ ਤਰਕਸ਼ੀਲਾਂ ਨੂੰ ਡੇਰਿਆਂ ਵੱਲੋਂ ਕੀਤੇ ਜਾ ਰਹੇ ਅਜਿਹੇ ਕੂੜ ਪ੍ਰਚਾਰ ਬਾਰੇ ਖੁੱਲ੍ਹ ਕੇ ਬੋਲਣਾ ਚਾਹੀਦਾ ਹੈ। ਡੇਰੇ ਪਿਛਾਂਹ ਖਿੱਚੂ ਫਲਸਫੇ ਦੇ ਕੇਂਦਰ ਹਨ। ਫਲਸਫ਼ੇ ਦੇ ਤੌਰ ਤੇ ਇਹਨਾਂ ਦਾ ਮੁਕਾਬਲਾ ਕਰਨਾ ਬਹੁਤ ਜ਼ਰੂਰੀ ਹੈ।

✲ ਭਾਅ ਜੀ, ਤੁਸੀਂ ਰੱਬ ਦੇ ਫਲਸਫ਼ੇ ਨੂੰ ਕਦੋਂ ਰੱਦ ਕੀਤਾ ਭਾਵ ਨਾਸਤਿਕ ਕਦ ਤੋਂ ਬਣੇ ?

○ ਮੇਰੇ ਪਰਿਵਾਰ ਵਿੱਚ ਮੁੱਖ ਤੋਂ ਹੀ ਵਿਚਾਰਾਂ ਦੀ ਆਜ਼ਾਦੀ ਸੀ। ਦਾਦਾ ਜੀ ਭਾਵੇਂ 'ਚੀਫ ਖਾਲਸਾ ਦੀਵਾਨ' ਦੇ ਮੋਹਰੀਆਂ ਵਿੱਚੋਂ ਸਨ ਪਰ ਉਨਾਂ ਦੀਆਂ ਗੱਲਾਂ ਵਿੱਚ ਵੀ ਤਰਕ ਹੁੰਦਾ ਹੈ। ਜਿਉਂ ਹੀ ਮੇਰਾ ਝੁਕਾਅ ਕਮਿਊਨਿਸਟ ਲਹਿਰ ਵੱਲ ਹੋਇਆ ਮੈਂ ਮਾਰਕਸਵਾਦ ਪੜ੍ਹਿਆ, ਰਾਹੁਲ ਸੰਕਰਤਾਇਣ ਨੂੰ ਪੜ੍ਹਿਆ, ਸ਼ਹੀਦ ਭਗਤ ਸਿੰਘ ਨੂੰ ਪੜ੍ਹਿਆ ਤੇ ਹੋਰ ਅਨੇਕਾਂ ਵਿਦਵਾਨਾਂ ਦੇ ਵਿਚਾਰਾਂ ਨੂੰ ਗਹੁ ਨਾਲ ਵਾਚਿਆ। ਅੰਤ ਮੈਂ ਇਸ ਸਿੱਟੇ ਤੇ ਪਹੁੰਚਿਆ ਕਿ ਦੁਨੀਆਂ ਨੂੰ ਕੰਟਰੋਲ ਕਰਨ ਵਾਲੀ ਕੋਈ "ਗੈਬੀ ਸ਼ਕਤੀ" ਨਹੀਂ ਹੈ ਭਾਵ ਰੱਬ ਦੀ ਕੋਈ ਹੋਂਦ ਨਹੀਂ ਹੈ ਇਹ ਇੱਕ ਗੈਰ ਵਿਗਿਆਨਕ ਫਲਸਫਾ ਹੈ, ਮੇਰੇ ਗਿਆਨ ਤੇ ਵਿਚਾਰਾਂ ਨੇ ਇਸ ਫਲਸਫ਼ੇ ਨੂੰ ਰੱਦ ਕਰ ਦਿੱਤਾ।

✲ ਤੁਹਾਡੇ ਪੰਜਾਬੀ ਥੀਏਟਰ ਤੇ ਸਮਾਜ ਨੂੰ ਸਮਰਪਿਤ ਤਪ ਤਿਆਗ ਦੇ ਜੀਵਨ ਪਿਛੇ ਪਰਿਵਾਰ ਦਾਂ ਕੀ ਯੋਗਦਾਨ ਹੈ ?

○ ਮੇਰੇ ਪਰਿਵਾਰ ਨੇ ਹਮੇਸ਼ਾ ਮੈਨੂੰ ਹਰ ਪੱਖੋਂ ਯੋਗਦਾਨ ਦਿੱਤਾ ਹੈ। ਮੇਰੇ ਥੀਏਟਰ ਨਾਲ ਜੁੜਨ ਦੇ ਮੁਢਲੇ ਸਾਲਾਂ ਵਿਚ ਮੇਰੀ ਜੀਵਨ ਸਾਥਣ ਕੈਲਾਸ਼ ਕੌਰ ਨੇ ਵੀ ਮੇਰੇ ਨਾਲ ਨਾਟਕਾਂ ਵਿਚ ਕੰਮ ਕੀਤਾ। ਮੇਰੀਆਂ ਦੋ ਬੇਟੀਆਂ ਹਨ, ਉਹਨਾਂ ਨੇ ਵੀ ਹਰ ਸਮੇਂ, ਹਰ ਪੱਖੋਂ ਮੈਨੂੰ ਪੂਰਨ ਸਹਿਯੋਗ ਦਿੱਤਾ ਹੈ। ਮੈਂ ਆਪਣੇ ਪਰਿਵਾਰ ਦੇ ਭਰਵੇਂ ਸਹਿਯੋਗ ਨਾਲ ਹੀ ਇੱਥੋਂ ਤੀਕ ਪਹੁੰਚਿਆ ਹਾਂ। ਉਂਝ ਮੈਂ ਸਮਾਜਿਕ ਤਬਦੀਲੀ ਦੀ ਲਹਿਰ ਨਾਲ ਕਿਸੇ ਨਾ ਕਿਸੇ ਰੂਪ 'ਚ ਜੁੜੇ ਨੌਜਵਾਨ ਮੁੰਡੇ ਕੁੜੀਆਂ ਨੂੰ ਮੈਂ ਆਪਣੇ ਧੀਆਂ ਪੁੱਤਰ ਸਮਝਦਾ ਹਾਂ।

✲ ਤਰਕਸ਼ੀਲ ਦੇ ਪਾਠਕਾਂ ਦੇ ਨਾਂ ਕੋਈ ਸੰਦੇਸ਼ ?

○ ਮੈਂ ਕਹਿਣਾ ਚਾਹਵਾਂਗਾ ਕਿ ਪਾਠਕ ਅੱਜ ਦੀ ਜ਼ਿੰਦਗੀ ਨੂੰ ਸਮਝਦਿਆਂ ਹੋਇਆਂ, ਤਰਕਸ਼ੀਲਤਾ ਨੂੰ ਅਪਣਾਉਂਦਿਆਂ ਹੋਇਆਂ ਤਰਕਸ਼ੀਲਤਾ ਦੇ ਨਾਲ ਸਿਆਸਤ ਨੂੰ ਸਮਝਣ ਤੇ ਸਮਾਜ ਨੂੰ ਬਦਲਣ ਵਾਸਤੇ, ਨਵਾਂ ਨਰੋਆ ਬਣਾਉਣ ਵਾਸਤੇ ਜਿਹੜੇ ਹੋਰ ਲੋਕ ਸੰਘਰਸ਼ ਚੱਲ ਰਹੇ ਨੇ, ਉਹਨਾਂ ਵਿਚ ਵੀ ਆਪਣਾ ਹਿੱਸਾ ਜਰੂਰ ਪਾਉਣ ਤਾਂ ਕਿ ਆਪਾਂ ਸਾਰੇ ਰਲ ਮਿਲਕੇ ਸ਼ਹੀਦਾਂ ਦੇ ਸੁਪਨਿਆਂ ਦਾ ਸਮਾਜ ਸਿਰਜ ਸਕੀਏ। ਇਹੋ ਮੇਰਾ ਸੁਨੇਹਾ ਹੈ।

## ਮੇਰਾ ਦੇਸ਼ ਮਹਾਨ ਹੈ

*> ਹਰੀ ਦੱਤ*

ਮੇਰਾ ਭਾਰਤ ਦੇਸ਼ ਮਹਾਨ ਹੈ ਮੇਰਾ ਭਾਰਤ ਮਹਾਨ ਹੈ॥
ਵਹਿਮਾਂ ਭਰਮਾ ਦੇ ਚੱਕਰਾਂ ਵਿੱਚ
ਫਸਿਆਂ ਹੋਇਆ ਇਨਸਾਨ ਹੈ
ਮੇਰਾ ਭਾਰਤ ਦੇਸ਼ ਮਹਾਨ ਹੈ ਮੇਰਾ..............
ਉੱਚ ਪਦਵੀ ਤੇ ਬੈਠਾ ਲੀਡਰ,
ਹਨੂੰਮਾਨ ਦੀ ਪੂਜਾ ਕਰਦਾ।
ਦੂਜਾ ਜਾ ਕੇ ਚੰਦਰਾ ਸਵਾਮੀ ਦੇ,
ਡੇਰੇ ਵਿੱਚ ਚੌਂਕੀ ਭਰਦਾ।
ਤੀਜਾ ਭਰ ਨੋਟਾਂ ਦੀ ਬੋਰੀ,
ਬਾਹਰਲੇ ਮੁਲਕ ਬੈਂਕਾਂ ਵਿਚ ਧਰਦਾ।
ਇਹਨਾਂ ਦੇ ਹੀ ਦੱਸੇ ਰਸਤੇ ਤੇ,
ਆਮ ਆਦਮੀ ਹੈ ਚੱਲਦਾ।
ਉਸ ਦੇਸ਼ ਦਾ ਕੀ ਬਣੂੰ
ਜਿਸ ਦੇਸ਼ ਦੀ ਇਹਨਾਂ ਹੱਥ ਕਮਾਨ ਹੈ
ਮੇਰਾ ਭਾਰਤ ਦੇਸ਼ ਮਹਾਨ ਹੈ ਮੇਰਾ.............
ਸੰਤ ਸਵਾਮੀ ਕਹਿੰਦੇ ਭਗਤਾ,
ਮਾਇਆ ਨੂੰ ਨਾ ਜੱਫੀਆਂ ਪਾਉ,
ਜਿੰਨੀ ਤੇਰੀ ਤੇਰੇ ਕੋਲ ਹੈ ਭਗਤਾ
ਸਾਰੀ ਸਾਡੀ ਸ਼ਰਨ ਲੈ ਆਉ,
ਕਹਿੰਦੇ ਸਾਨੂੰ ਪੱਚਦਾ ਮਾਲ ਪਰਾਇਆ,
ਅਸੀ ਛਕੀਏ ਤੇ ਤੁਸੀਂ ਕਮਾਉ,
ਸਭ ਕੁਝ ਆਪਣਾ ਸੌਂਪ ਕੇ
ਤੁਸੀ ਸਿੱਧੇ ਸੁਰਗਾਂ ਨੂੰ ਜਾਉ,
ਐਸੇ ਪਾਖੰਡੀ ਲੋਕਾਂ ਦੀ ਏਥੇ ਚਲਦੀ ਖੂਬ ਦੁਕਾਨ ਹੈ,
ਮੇਰਾ ਭਾਰਤ ਦੇਸ਼ ਮਹਾਨ ਹੈ, ......
ਕਿਤੇ ਜਾਦੂ ਕਿਤੇ ਟੂਣੇ ਟਾਮਣ,
ਕਿਤੇ ਪੁੱਛਿਆ ਦਿੰਦੀ ਮਾਈ ਹੈ,
ਕੋਈ ਕਹੇ ਮੈ ਸਿੱਧ ਬੰਗਾਲੀ,
ਮੈਂ ਕੀਤੀ ਵੱਸ ਖੁਦਾਈ ਹੈ,
ਕੋਈ ਬੈਠਾ ਧੂਣੀ ਲਾ ਕੇ
ਕੋਈ ਬੈਠਾ ਕੰਨ ਪੜਵਾਈ ਹੈ,
ਇਹਨਾਂ ਪਾਖੰਡੀ ਲੋਕਾਂ ਨੇ ਹਰ ਪਾਸੇ ਲੁੱਟ ਮਚਾਈ ਹੈ।
ਭੋਲੀ ਭਾਲੀ ਇਸ ਜਨਤਾ ਨੂੰ ਲੁੱਟ ਰਿਹਾ ਸ਼ੈਤਾਨ ਹੈ
ਇਹ ਮੇਰਾ ਭਾਰਤ ਦੇਸ਼ ਮਹਾਨ ਹੈ ਇਹ..........
ਵਹਿਮਾਂ ਦੇ ਅੰਧਕਾਰ 'ਚੋਂ ਨਿਕਲੋ
ਆਪਣੀ ਉੱਚੀ ਸੋਚ ਬਣਾਉ।
ਬਿਨਾਂ ਪਰਖੇ ਕੋਈ ਗੱਲ ਨਾ ਮੰਨੋ,
ਤਰਕਸ਼ੀਲਤਾ ਨੂੰ ਅਪਣਾਉ।
ਅਨਪੜ੍ਹਤਾ ਨੂੰ ਦੂਰ ਭਜਾਉ,
ਬੱਚਿਆਂ ਨੂੰ ਤੁਸੀਂ ਖੂਬ ਪੜ੍ਹਾਉ
ਛੱਡ ਕੇ ਪੁੱਠੇ ਸੰਸਕਾਰਾਂ ਨੂੰ,
ਵਿਗਿਆਨਕ ਸੋਚ ਤੁਸੀਂ ਅਪਣਾਉ।



ਫ਼ਲਸਫ਼ਾ

# ਤਰਕਸ਼ੀਲ ਦਰਸ਼ਨ ਦੀ ਸਾਰਥਿਕਤਾ

*ਭੂਰਾ ਸਿੰਘ ਮਹਿਮਾ ਸਰਜਾ*

ਤਰਕ ਦਰਸ਼ਨ ਦਾ ਮੂਲ ਹੈ, ਇਸ ਤੋਂ ਬਿਨਾਂ ਦਰਸ਼ਨ ਇੱਕ ਕਦਮ ਵੀ ਨਹੀਂ ਤੁਰ ਸਕਦਾ। ਜੇ ਇਉਂ ਕਹਿ ਲਿਆ ਜਾਵੇ ਕਿ ਤਰਕ ਦਰਸ਼ਨ ਦਾ ਵਾਹਨ ਹੈ ਤਾਂ ਕੋਈ ਅਤਿਕਥਨੀ ਨਹੀਂ ਹੈ। ਤਰਕ ਤੋਂ ਬਿਨਾਂ ਦਰਸ਼ਨ ਫਿੱਕਾ ਤੇ ਬੇ ਰਸ ਹੈ। ਜੇ ਦਰਸ਼ਨ ਦਾ ਅਧਾਰ ਬੁੱਧੀ ਹੈ ਤਾਂ ਦਾਰਸ਼ਨਿਕ ਤਰਕ ਦੀ ਸਾਨ ਤੇ ਬੁੱਧੀ ਦੇ ਹਥਿਆਰ ਨੂੰ ਰਗੜ ਕੇ ਤੇਜ ਕਰਦੇ ਹਨ ਅਤੇ ਗਿਆਨ ਦੇ ਬੂਟੇ ਦੇ ਫਜ਼ੂਲ ਅੰਸ਼ਾਂ ਨੂੰ ਕੱਟ ਦਿੰਦੇ ਹਨ। ਤਰਕ ਗਿਆਨ ਨੂੰ ਜਾਗਿਆਸੂਆਂ ਲਈ ਨਿਖ਼ਾਰਦਾ ਹੈ। ਇਹ ਤਰਕ ਹੀ ਹੈ ਜਿਸ ਨੇ ਦਰਸ਼ਨ ਨੂੰ ਜਨਮ ਦਿੱਤਾ ਹੈ। ਇਹ ਦਰਸ਼ਨ ਦੀ ਮਾਂ ਵੀ ਹੈ ਤੇ ਦਾਈ ਵੀ। ਇਹ ਉਦੋਂ ਤੋਂ ਹੈ ਜਦੋਂ ਤੋਂ ਮਨੁੱਖ ਹੈ। ਇਹ ਸਭਿਅਤਾ ਦਾ ਸਿਰਜਨ ਹਾਰਾ ਹੈ। ਹਰ ਦਰਸ਼ਨ ਦਾ ਪਾਲਕ ਹੈ ਜੀਵਨ ਦਾਨੀ ਹੈ। ਜੇ ਤਰਕ ਨਾ ਹੋਵੇ ਤਾਂ ਗਿਆਨ ਦੇ ਸਮੁੰਦਰ ਸੁੱਕ ਜਾਣ। ਅਧਿਆਤਮ ਤੇ ਪਦਾਰਥਵਾਦ ਦੋਨੋਂ ਹੀ ਇਸ ਤੋਂ ਜੀਵਨ ਦਾਨ ਲੈਂਦੇ ਹਨ। ਜਿਸ ਦਰਸ਼ਨ ਨੇ ਤਰਕ ਦਾ ਪੱਲਾ ਛੱਡ ਦਿੱਤਾ ਉਹ ਮੁਸ਼ਕ ਮਾਰਦਾ ਛੱਪੜ ਬਣ ਗਿਆ ਤੇ ਆਪਣਾ ਵਜੂਦ ਗੁਆ ਬੈਠਾ। ਜਦ ਅਸੀਂ ਪੱਛਮੀ ਜਾਂ ਪੂਰਬੀ ਧਰਮਾਂ ਦਾ ਅਧਿਅਨ ਕਰਦੇ ਹਾਂ ਤਾਂ ਤਰਕ ਹਰ ਥਾਂ ਤੇ ਬਿਰਾਜਮਾਨ ਦਿਸਦਾ ਹੈ। ਜਿਥੇ ਵੀ ਲੋੜ ਪਈ ਤਰਕ ਨੇ ਹੀ ਮਨੁੱਖਤਾ ਨੂੰ ਅਗਲੀ ਮੰਜਲ ਤੇ ਪਹੁੰਚਾਇਆ ਹੈ। ਜਿਸ ਵੀ ਮਨੁੱਖ ਨੇ ਤਰਕ ਦਾ ਪੱਲਾ ਫੜਿਆ ਹੈ, ਉਸ ਨੂੰ ਉਸਦੀ ਮੰਜਲ ਤੱਕ ਲੈ ਕੇ ਗਿਆ। ਇਹ ਸ਼ਾਸਤਰ ਵੀ ਹੈ ਤੇ ਸ਼ਸਤਰ ਵੀ। ਇਹ ਆਸਤਕਾਂ ਲਈ ਵੀ ਉਨਾਂ ਹੀ ਉਪਯੋਗੀ ਹੈ ਜਿੰਨਾ ਨਾਸਤਕਾਂ ਲਈ ਹੈ। ਜੋ ਵੀ ਇਸ ਦਾ ਪੱਲਾ ਛੱਡ ਜਾਵੇ ਉਹ ਆਪਣੀ ਅਧੋਗਤੀ ਨੂੰ ਪ੍ਰਾਪਤ ਹੁੰਦਾ ਹੈ ਜਦ ਬਹੁਦੇਵਵਾਦ ਆਪਣੇ ਆਖਰੀ ਸਾਹ ਗਿਣ ਰਿਹਾ ਸੀ ਤਾਂ ਤਰਕ ਨੇ ਉਸ ਨੂੰ ਇੱਕ ਈਸ਼ਵਰਵਾਦ ਦਾ ਪੱਲਾ ਫੜਾ ਦਿੱਤਾ ਧਰਮ ਫੇਰ ਜ਼ਿਉਂਦਾ ਹੋ ਗਿਆ। ਜਦ ਬੁੱਧ ਧਰਮ ਦੇ ਪੈਰੋਕਾਰ ਤਰਕ ਨੂੰ ਅਲਵਿਦਾ ਕਹਿ ਗਏ ਤਾਂ ਤਰਕ ਦਾ ਸ਼ਸਤਰ ਸ਼ੰਕਰਚਾਰੀਆ ਨੇ ਚੁੱਕ ਕੇ ਸਾਰੇ ਭਾਰਤ ਚੋ ਬੁੱਧਵਾਦ ਦੀ ਸਫ਼ ਵਲੇਟ ਦਿੱਤੀ। ਸ਼ੰਕਰ ਦਾ ਅਦਵੈਤਵਾਦ ਅਧਿਆਤਮਕ ਜਗਤ ਵਿਚ ਨਵੀਂ ਵਿਆਖਿਆ ਨਾਲ ਫੈਲ ਗਿਆ ਜਿਸ ਨੇ ਏਕ ਈਸ਼ਵਰਵਾਦ ਨੂੰ ਧਰਮ ਦਾ ਤਰਕਵਾਦੀ ਯੁੱਗ ਅਖਵਾਇਆ। ਸੋ ਤਰਕ ਸੱਚ ਤੱਕ ਪਹੁੰਚਣ ਦੀ ਵਿਧੀ ਹੈ। ਇਸਦਾ ਸੰਬੰਧ ਅਧਿਆਤਮ ਅਤੇ ਪਦਾਰਥਵਾਦ ਦੋਹਾਂ ਨਾਲ ਉੱਨਾ ਹੀ ਹੈ।

ਤਰਕ ਸ਼ਬਦ ਸੰਸਕ੍ਰਿਤ ਦਾ ਹੈ। ਜਿਸ ਦਾ ਅਰਥ ਬੋਲਣਾ, ਚਮਕਣਾ, ਸ਼ੰਕਾ ਕਰਨਾ, ਵਿਚਾਰ ਜਾਂ ਸੋਚ, ਯੁਕਤਿ, ਦਲੀਲ, ਚੋਭਵੀਂ ਨੁਕਤਾਚੀਨੀ ਆਦਿ ਲਿਆ ਜਾਂਦਾ ਹੈ। ਤਰਕ ਸ਼ਾਸਤਰ ਹਿੰਦੂਆਂ ਦੇ ਛੇ ਸ਼ਾਸਤਰਾਂ ਵਿਚੋਂ ਇੱਕ ਸ਼ਾਸਤਰ ਵੀ ਹੈ ਜਿਸ ਨੂੰ ਨਿਆਇ ਸ਼ਾਸਤਰ ਕਿਹਾ ਜਾਂਦਾ ਹੈ, ਜੋ ਗੋਤਮ ਨੇ ਲਿਖਿਆ। ਇਸ ਨੂੰ ਖੰਡਨ ਮੰਡਨ ਦਾ ਸ਼ਾਸਤਰ ਵੀ ਕਿਹਾ ਜਾਂਦਾ ਹੈ। ਖੰਡਨ ਦਾ ਅਰਥ ਟੁਕੜੇ ਕਰਨਾ ਹੈ ਅਤੇ ਮੰਡਨ ਤੋਂ ਮਤਲਬ ਹੈ ਖੰਡਨ ਦੇ ਵਿਰੁੱਧ ਦਲੀਲ ਅਤੇ ਪ੍ਰਮਾਣ ਨਾਲ ਪੱਖ ਦੀ ਪ੍ਰੋੜਤਾ ਕਰਨੀ। ਚਾਣਕੀਆ ਇਸ ਨੂੰ ਸਾਰੀਆਂ ਵਿਦਿਆਵਾਂ ਦਾ ਪ੍ਰਕਾਸ਼ਕ ਕਹਿੰਦਾ ਹੈ। ਵਾਤਸਾਇਨ ਜੋ ਨਿਆਇ ਸ਼ਾਸਤਰ ਦਾ ਭਾਸ਼ਯਕਾਰ ਹੈ ਦੱਸਦਾ ਹੈ ਕਿ ਪ੍ਰਮਾਣਾਂ ਦੁਆਰਾ ਕਿਸੇ ਵੀ ਅਰਥ ਜਾਂ ਪਦਾਰਥ ਦੀ ਪਰੀਖਿਆ ਹੀ ਨਿਆਇ ਹੈ। ਬੁੱਧੀ ਦੇ ਪ੍ਰਯੋਗ ਨਾਲ ਪ੍ਰਮਾਣਾਂ ਦੀ ਸਿੱਧੀ ਅਤੇ ਉਹਨਾਂ ਦੇ ਗਿਆਨ ਨੂੰ ਪੱਕੀ ਤਰ੍ਹਾਂ ਸਮਝ ਕੇ ਜਿਹੜੇ ਵਾਕ ਵਰਤੇ ਜਾਂਦੇ ਹਨ ਉਹਨਾਂ ਨੂੰ ਅਸੀਂ ਤਰਕ ਕਹਿੰਦੇ ਹਾਂ। ਤਰਕ ਵਿਚ ਸਚਾਈ ਨੂੰ ਲੱਭਣ ਦੀ ਤਾਂਘ ਹੁੰਦੀ ਹੈ। ਇਸ ਵਿੱਚ ਕੌੜੀਆਂ ਗੱਲਾਂ ਵੀ ਹੁੰਦੀਆਂ ਹਨ ਪਰ ਉਹਨਾਂ ਦਾ ਉਦੇਸ਼ ਸਚਾਈ ਨੂੰ ਸਮਝਣ ਅਤੇ ਬੁਰਾਈ ਤੋਂ ਬਚਣ ਲਈ ਕੀਤਾ ਜਾਂਦਾ ਹੈ।

ਤਰਕ ਸ਼ਾਸਤਰ ਵਿਚ ਸੋਲਾਂ ਪਦਾਰਥਾਂ ਦੀ ਗਿਣਤੀ ਕੀਤੀ ਹੈ ਜੋ ਤਰਕ ਦੇ ਅੰਗ ਹਨ। ਜਿਹਨ੍ਹਾਂ ਨਾਲ ਤਰਕ ਸੰਪੂਰਨ ਹੁੰਦਾ ਹੈ:

1. ਪ੍ਰਮਾਣ: ਪ੍ਰਮਾਣ ਹੀ ਮਨੁੱਖੀ ਗਿਆਨ ਜਾਂ ਯਥਾਰਥ ਦੀ ਅਨੁਭੂਤੀ ਦੇ ਸਾਧਨ ਹਨ। ਇਹਨਾਂ ਤੋ ਹੀ ਅਸੀਂ ਹੋਂਦ ਦੇ ਸਹੀ ਹੋਣ ਦਾ ਨਿਸਚਾ ਕਰਦੇ ਹਾਂ। ਇਹ ਚਾਰ ਕਿਸਮ ਦੇ ਹਨ। ਪ੍ਰਤੱਖ, ਅਨੁਮਾਨ, ਉਪਮਾਨ, ਸ਼ਬਦ।

(ੳ) ਪ੍ਰਤੱਖ ਪ੍ਰਮਾਣ: ਉਹ ਹੈ ਜੋ ਇੰਦਰੀਆਂ ਦੇ ਵਿਸ਼ਿਆਂ ਨਾਲ ਸੰਪਰਕ ਤੋਂ ਪੈਦਾ ਹੁੰਦਾ ਹੈ। ਇਹ ਸ਼ਬਦ ਰਹਿਤ ਹੋਣਾ ਚਾਹੀਦਾ ਹੈ ਜਿਸ ਦਾ ਭਾਵ ਇਹ ਹੈ ਕਿ ਜਦੋਂ ਕੋਈ ਆਪਣੇ ਪ੍ਰਤੱਖ ਗਿਆਨ ਦਾ ਪ੍ਰਗਟਾਅ ਕਿਸੇ ਹੋਰ ਕੋਲ ਸ਼ਬਦਾਂ ਰਾਹੀਂ ਕਰਦਾ ਹੈ ਤਾਂ ਉਹ ਪ੍ਰਤੱਖ ਗਿਆਨ ਨਹੀਂ। ਪ੍ਰਤੱਖ ਗਿਆਨ ਦੀ ਦੂਜੀ ਸ਼ਰਤ ਹੈ, ਦੋਸ਼ ਰਹਿਤ ਹੋਣਾ। ਜਿਵੇਂ ਕਿਸੇ ਆਦਮੀ ਦੁਆਰਾ ਰੱਸੀ ਨੂੰ ਸੱਪ ਸਮਝ ਲੈਣਾ। ਕਿਉਂਕਿ ਉਸ ਨੂੰ ਭਰਮ ਯੁਕਤ ਗਿਆਨ ਹੋਇਆ ਹੈ ਇਹ ਪ੍ਰਤੱਖ ਪ੍ਰਮਾਣ ਨਹੀਂ ਹੈ। ਸੋ ਪ੍ਰਤੱਖ ਬਾਰੇ ਨਿਸ਼ਚਾ ਜਰੂਰੀ ਹੈ ਕਿ ਉਹ ਸੱਪ ਹੀ ਹੈ। ਇਸ ਲਈ ਨਿਸ਼ਚਿਤ ਪ੍ਰਤੱਖ ਗਿਆਨ ਹੀ ਪ੍ਰਮਾਣ ਹੋ ਸਕਦਾ ਹੈ।

ਅਲੱਗ ਅਲੱਗ ਇੰਦਰੀਆਂ ਦੇ ਆਧਾਰ ਤੇ ਪ੍ਰਤੱਖ ਗਿਆਨ ਦੇ ਅੱਗੇ ਭੇਦ ਹਨ ਜਿਵੇਂ ਨੱਕ ਨਾਲ ਗੰਧ ਦਾ, ਜੀਭ ਨਾਲ ਰਸ ਦਾ, ਅੱਖਾਂ ਨਾਲ ਰੂਪ ਦਾ, ਕੰਨ ਨਾਲ ਸ਼ਬਦ ਦਾ, ਚਮੜੀ ਨਾਲ ਸਪਰਸ਼ ਦਾ ਅਤੇ ਮਨ ਨਾਲ ਮਾਨਸ ਪ੍ਰਤੱਖ ਗਿਆਨ ਹੁੰਦਾ ਹੈ। ਪਰ ਇਹਨਾਂ ਚ ਸ਼ਰਤ ਇਹ ਹੈ ਕਿ ਇਹਨਾਂ ਗਿਆਨ ਇੰਦਰਿਆਂ ਨਾਲ ਮਨ ਦਾ ਸੰਬੰਧਿਤ ਹੋਣਾ ਜ਼ਰੂਰੀ ਹੈ ਕਿਉਕਿ ਪ੍ਰਤੱਖ ਗਿਆਨ ਮਨ ਨੂੰ ਹੀ ਹੁੰਦਾ ਹੈ। ਪਰ ਮਨ ਦੇ ਆਪਣੇ ਭੀ ਅਨੁਭਵ ਹੁੰਦੇ ਹਨ ਜਿਵੇਂ ਦੁੱਖ ਸੁੱਖ ਕਾਮ, ਇੱਛਾ, ਕ੍ਰੋਧ, ਲੋਭ, ਮੋਹ, ਯਤਨ ਆਦਿ। ਇਹ ਮਨ ਦੇ ਵਿਸ਼ੇ ਹਨ। ਇਹਨਾਂ ਦੀ ਪ੍ਰਾਪਤੀ ਇੰਦਰੀਆਂ ਦੇ ਸਹਿਯੋਗ ਨਾਲ ਹੀ ਹੁੰਦੀ ਹੈ।

(ਅ) ਅਨੁਮਾਨ ਪ੍ਰਮਾਣ: ਪ੍ਰਤੱਖ ਗਿਆਨ ਤੋਂ ਪਿਛੋਂ ਜੋ ਗਿਆਨ ਹੁੰਦਾ ਹੈ ਉਸ ਨੂੰ ਅਨੁਮਾਨ ਪ੍ਰਮਾਣ ਕਹਿੰਦੇ ਹਨ। ਜਿਵੇ ਧੂੰਏ ਨੂੰ ਅਸੀਂ ਪ੍ਰਤੱਖ ਦੇਖਦੇ ਹਾਂ, ਪਰ ਅੱਗ ਨੂੰ ਨਹੀਂ ਦੇਖਦੇ ਕਿਉਂਕਿ ਅੱਗ ਤੋਂ ਬਿਨਾਂ ਧੂੰਆਂ ਨਹੀਂ ਹੋ ਸਕਦਾ, ਸੋ ਅੱਗ ਦਾ ਅਨੁਭਵ ਅਨੁਮਾਨ ਪ੍ਰਮਾਣ ਹੈ। ਇਹ ਪ੍ਰਮਾਣ ਪ੍ਰਤੱਖ ਪ੍ਰਮਾਣ ਦੀ ਪ੍ਰੀਭਾਸ਼ਾ ਤੇ ਖਰਾ ਉਤਰਦਾ ਹੈ ਪਰ ਪ੍ਰਤੱਖ ਨਹੀਂ ਹੈ।

(ੲ) ਉਪਮਾਨ ਪ੍ਰਮਾਣ: ਇਹ ਪ੍ਰਮਾਣ ਦੋ ਪਦਾਰਥਾਂ ਦੀ ਤੁਲਨਾ ਤੋਂ ਪ੍ਰਾਪਤ ਕੀਤਾ ਜਾਂਦਾ ਹੈ। ਉਹਨਾਂ ਵਿਚ ਗੁਣਾਂ ਦੀ ਸਮਾਨਤਾ ਹੁੰਦੀ ਹੈ। ਜਿਵੇਂ ਕੋਈ ਕਹੇ ਕਿ ਜੰਗਲ ਚ ਇੱਕ ਗਊ ਵਰਗਾ ਜਾਨਵਰ ਹੈ ਜੋ ਨੀਲਗਾਏ ਕਰਕੇ ਜਾਣਿਆ ਜਾਂਦਾ ਹੈ। ਜਿਸ ਨੇ ਇਹ ਸ਼ਬਦ ਸੁਣੇ ਹਨ ਉਹ ਜੰਗਲ ਜਾ ਕੇ ਉਸ ਜਾਨਵਰ ਨੂੰ ਦੇਖੇ ਤਾਂ ਕਹੇ ਇਹ ਨੀਲਗਾਏ ਹੀ ਹੈ। ਪਰ ਇਹ ਪ੍ਰਤੱਖ ਦੀ ਪਰੀਭਾਸ਼ਾ ਤੇ ਖਰਾ ਨਹੀਂ ਉਤਰਦਾ।

(ਸ) ਸ਼ਬਦ ਪ੍ਰਮਾਣ : ਇਸਦਾ ਗਿਆਨ ਮਨੁੱਖ ਪ੍ਰਤੱਖ ਅਨੁਮਾਨ ਅਤੇ ਉਪਮਾਨ ਪ੍ਰਮਾਣਾਂ ਰਾਹੀਂ ਨਹੀਂ ਪ੍ਰਾਪਤ ਕਰਦਾ, ਕੇਵਲ ਸ਼ਬਦਾਂ ਰਾਹੀਂ ਪ੍ਰਾਪਤ ਕਰਦਾ ਹੈ। ਉਸ ਵਿਅਕਤੀ ਦੇ ਸ਼ਬਦ/ਵਾਕ ਨੂੰ ਜਿਸ ਤੇ ਵਿਸ਼ਵਾਸ ਹੋਵੇ ਸ਼ਬਦ ਪ੍ਰਮਾਣ ਕਿਹਾ ਜਾਂਦਾ ਹੈ।

2. ਪ੍ਰਮੇਯ : ਇਹ ਪ੍ਰਮਾਣ ਦਾ ਵਿਸ਼ਾ ਹੁੰਦਾ ਹੈ ਇਹਨਾਂ ਦਾ ਜਿਆਦਾ ਸੰਬੰਧ ਮਨ ਨਾਲ ਹੈ। ਇਹ ਬਾਰਾਂ ਪ੍ਰਕਾਰ ਦੇ ਹਨ ਆਤਮਾ, ਸਰੀਰ, ਇੰਦਰੀਆਂ, ਅਰਥ ਜਾਂ ਉਹਨਾਂ ਦੇ ਵਿਸ਼ੇ, ਬੁੱਧੀ, ਮਨ, ਪ੍ਰਵਿਰਤੀ, ਦੋਸ਼, ਪੁਨਰਜਨਮ, ਫਲ, ਦੁੱਖ ਤੇ ਮੋਕਸ਼।

3. ਸ਼ੰਕਾ : ਇੱਕ ਚੀਜ ਦੇ ਵਿਰੋਧੀ ਧਰਮਾਂ ਜਾਂ ਗੁਣਾਂ ਦੇ ਗਿਆਨ ਨੂੰ ਸ਼ੰਕਾ ਕਿਹਾ ਜਾਂਦਾ ਹੈ। ਜਦੋਂ ਸਾਨੂੰ ਗਿਆਨ ਇੰਦਰੀਆਂ ਰਾਹੀਂ ਕੋਈ ਜਾਣਕਾਰੀ ਪ੍ਰਾਪਤ ਹੁੰਦੀ ਹੈ ਤਾਂ ਸਾਡਾ ਮਨ ਪ੍ਰਾਪਤ ਜਾਣਕਾਰੀ ਤੋਂ ਉਸ ਦਾ ਵਿਸ਼ਲੇਸਣ ਕਰਦਾ ਹੈ। ਪਹਿਲਾਂ ਪ੍ਰਾਪਤ ਜਾਣਕਾਰੀ ਤੋਂ ਸਥਾਪਤ ਹੋਏ ਨਿਯਮਾਂ ਨਾਲ ਉਸ ਦਾ ਮਿਲਾਨ ਕਰਦਾ ਹੈ। ਜੇ ਉਹ ਨਹੀਂ ਹੁੰਦਾ ਤਾਂ ਸ਼ੰਕਾ ਉਪਰਦਾ ਹੈ। ਇਥੇ ਹੀ ਤਰਕ ਪੈਦਾ ਹੁੰਦਾ ਹੈ।

4. ਪ੍ਰਯੋਜਨ : ਕੋਈ ਵਿਅਕਤੀ ਜਦੋਂ ਤਰਕ ਦਾ ਸਹਾਰਾ ਲੈ ਕੇ ਕਿਸੇ ਵਿਸ਼ੇ ਦਾ ਵਿਸ਼ਲੇਸ਼ਣ ਕਰਦਾ ਹੈ ਤਾਂ ਉਸ ਦਾ ਕੋਈ ਉਦੇਸ਼ ਹੁੰਦਾ ਹੈ। ਇਹੀ ਉਦੇਸ਼ ਪ੍ਰਯੋਜਨ ਹੈ। ਬਿਨਾਂ ਪ੍ਰਯੋਜਨ ਤੋਂ ਤਰਕ ਨਿਰਾਰਥਕ ਹੈ।

5. ਦ੍ਰਿਸ਼ਟਾਂਤ : ਕਿਸੇ ਅਨੁਮਾਨ ਨੂੰ ਸਿੱਧ ਕਰਨ ਲਈ ਦ੍ਰਿਸ਼ਟਾਂਤ ਦੇ ਕੇ ਆਪਣੇ ਪੱਖ ਦੀ ਮਜ਼ਬੂਤੀ ਕੀਤੀ ਜਾਂਦੀ ਹੈ।

6. ਸਿਧਾਂਤ : ਤਾਰਕਿਕ ਦੇ ਆਪਣੇ ਵੀ ਵਿਚਾਰ ਹੁੰਦੇ ਹਨ ਇਹਨਾਂ ਵਿਚਾਰਾਂ ਤੇ ਅਧਾਰਤ ਸਿੱਟਿਆਂ ਤੇ ਨਿਰਨਿਆਂ ਨੂੰ ਸਿਧਾਂਤ ਕਿਹਾ ਜਾਂਦਾ ਹੈ।

7. ਅਵਯਵ : ਅਨੁਮਾਨ ਦੇ ਪ੍ਰਤਿਗਿਆ, ਹੇਤੂ, ਉਦਾਹਰਨ, ਉਪਨਯ ਅਤੇ ਨਿਗਮਨ, ਇਹ ਪੰਜੇ ਅੰਗ ਅਵਯਵ ਹਨ।

8. ਤਰਕ : ਬੁੱਧੀ ਦੇ ਪ੍ਰਯੋਗ ਨਾਲ, ਪ੍ਰਮਾਣ ਰਾਹੀਂ ਸਿੱਧ ਕਰਦੇ ਹੋਏ, ਗਿਆਨ ਨੂੰ ਪੂਰੀ ਤਰਾਂ ਸਮਝਦੇ ਹੋਏ, ਜਿਹੜੀ ਭਾਸ਼ਾ ਦਾ ਵਾਕਾਂ ਰਾਹੀਂ ਰਾਹੀਂ ਪ੍ਰਯੋਗ ਕੀਤਾ ਜਾਂਦਾ ਹੈ, ਉਹ ਤਰਕ ਹੈ।

9. ਨਿਰਨਾ : ਗਿਆਨ ਨੂੰ ਵਿਸ਼ਾ ਬਣਾਉਂਦੇ ਹੋਏ, ਸ਼ੰਕਾ ਦੁਆਰਾ ਵਾਦ ਵਿਵਾਦ ਕਰਨ ਉਪਰੰਤ ਜੋ ਸਿੱਟਾ ਨਿਕਲਦਾ ਹੈ, ਉਹ ਨਿਰਨਾ ਹੈ। ਨਿਰਨਾ ਕਰਨ ਤੋਂ ਬਿਨਾਂ ਤਰਕ ਬੇ ਮਕਸਦ ਤੇ ਅਧੂਰਾ ਹੈ।

10. ਵਾਦ : ਇਮਾਨਦਾਰੀ ਨਾਲ ਕਿਸੇ ਵਿਸ਼ੇ ਦੀ ਜਾਣਕਾਰੀ ਹਾਸਲ ਕਰਨ ਲਈ ਜੋ ਬਹਿਸ ਹੁੰਦੀ ਹੈ ਉਹ ਵਾਦ ਹੈ। ਗੋਸ਼ਟ ਵੀ ਇਸੇ ਨੂੰ ਕਿਹਾ ਜਾ ਸਕਦਾ ਹੈ।

11. ਜਲਪ : ਇਹ ਅਸਲ ਚ ਤਰਕ ਦਾ ਦੋਸ਼ ਹੈ। ਜਦੋਂ ਕੋਈ ਕਿਸੇ ਦੀ ਗੱਲ ਅਣਸੁਣੀ ਕਰਕੇ ਆਪਣੀ ਹੀ ਕਹੀ ਜਾਵੇ ਤਾਂ ਉਹ ਜਲਪ ਹੈ।

12. ਵਿਤੰਡਾ : ਜਦੋਂ ਕੋਈ ਤਾਰਕਿਕ ਆਪਣਾ ਸਿਧਾਂਤ ਨਾ ਦੱਸੇ ਸਗੋਂ ਦੂਜੇ ਦੇ ਸਿਧਾਂਤ ਦਾ ਖੰਡਨ ਕਰੀ ਜਾਵੇ. ਉਸਦਾ ਇਹ ਢੰਗ ਵਿਤੰਡਾ ਹੈ।

13. ਹੇਤਵਾਭਾਸ : ਜਦੋਂ ਕੋਈ ਤਾਰਕਿਕ ਆਪਣੇ ਅਨੁਮਾਨ ਵਿਚ ਦੋਸ਼ਯੁਕਤ ਹੇਤੂ ਦਿੰਦਾ ਹੈ ਤਾਂ ਉਹ ਹੇਤਵਾਭਾਸ ਕਰਦਾ ਹੈ।

14. ਛਲ : ਕਿਸੇ ਵੀ ਰਚਨਾ ਦੇ ਵਾਕਾਂ ਦਾ ਆਪਣੀ ਮਰਜ਼ੀ ਨਾਲ ਅਰਥ ਕੱਢਣਾ ਛਲ ਹੈ।

15. ਜਾਤੀ : ਕਿਸੇ ਵੀ ਵਾਕ ਦਾ ਆਪਣੀ ਮਰਜੀ ਨਾਲ ਉਲਟਾ ਅਰਥ ਕੱਢਣਾ ਜਾਤੀ ਹੈ।

16. ਨਿਰਗ੍ਰਹਿ ਸਥਾਨ : ਵਾਦਵਿਵਾਦ ਵਿੱਚ ਕਿਸੇ ਵੀ ਹਾਰ ਦੇ ਹੇਤੂ ਨੂੰ ਨਿਰਗ੍ਰਹਿ ਸਥਾਨ ਕਿਹਾ ਜਾਂਦਾ ਹੈ।

ਇਹਨਾਂ ਸੋਲਾਂ ਪਦਾਰਥਾਂ ਜਾਂ ਤੱਤਾਂ ਚੋਂ ਦੂਜੇ ਨੂੰ ਛੱਡ ਕੇ ਬਾਕੀ ਸਾਰਿਆਂ ਦਾ ਸੰਬੰਧ ਤਰਕ ਸ਼ਾਸਤਰ ਨਾਲ ਹੈ ਇਸੇ ਕਾਰਨ ਹੀ ਨਿਆਇ ਸ਼ਾਸਤਰ ਨੂੰ ਵਿਦਵਾਨ ਤਰਕ ਸ਼ਾਸਤਰ ਕਹਿੰਦੇ ਹਨ। ਇਸ ਦੇ ਅਧਿਐਨ ਨਾਲ ਵਿਅਕਤੀ ਦੀ ਬੁੱਧੀ ਵਿਚ ਤਰਕ ਸ਼ਕਤੀ ਦਾ ਵਿਕਾਸ ਹੁੰਦਾ ਹੈ। ਉਸ ਦੀ ਬਿਰਤੀ ਖੋਜੀ ਬਣ ਜਾਂਦੀ ਹੈ। ਉਹ ਅੰਧ ਵਿਸ਼ਵਾਸ਼ ਤੋਂ ਮੁਕਤ ਹੋ ਜਾਂਦਾ ਹੈ। ਉਸ ਦੇ ਮਨ ਚ ਜਗਿਆਸਾ ਪੈਦਾ ਹੋ ਜਾਂਦੀ ਹੈ। ਆਸ਼ਾਵਾਦ ਪੈਦਾ ਹੋ ਜਾਂਦਾ ਹੈ। ਤਾਰਕਿਕ ਕਦੇ ਵੀ ਧੋਖਾ ਨਹੀਂ ਖਾਂਦਾ। ਸੱਚ ਦੀ ਖੋਜ ਲਈ ਸਫਰ ਦੀ ਸ਼ੁਰੂਆਤ ਇਸੇ ਮੁਕਾਮ ਤੇ ਹੁੰਦੀ ਹੈ। ਸੱਚ ਦੀ ਸਥਾਪਤੀ ਲਈ ਨਿਸ਼ਚਾ ਤੇ ਦ੍ਰਿੜਤਾ ਪੈਦਾ ਹੁੰਦੀ ਹੈ। ਇਥੇ ਹੀ ਸੰਗਰਾਮ ਕਰਨ ਦੀ ਲੋੜ ਪੈਦਾ ਹੁੰਦੀ ਹੈ ਤਾਂ ਕਿ ਸੱਚ ਦੀ ਸਥਾਪਤੀ ਕੀਤੀ ਜਾ ਸਕੇ। ਮਨੁੱਖੀ ਮਨ ਘਰ ਦੀਆਂ ਤੰਗ ਵਲਗਣਾਂ ਚੋਂ ਬਾਹਰ ਉਡਾਰੀ ਮਾਰਦਾ ਹੈ ਅਤੇ ਸੱਚ ਦੀ ਭਾਲ ਵਿੱਚ ਨਿਕਲ ਤੁਰਦਾ ਹੈ। ਤਰਕ ਦੇ ਹਥਿਆਰ ਨਾਲ ਆਪਣੀ ਛਾਂਗਾ ਛੰਗਾਈ ਕਰਦਾ ਹੈ ਦੁੱਖ ਝੱਲਦਾ ਹੈ, ਦ੍ਰਿੜਤਾ ਤੇ ਪਕਿਆਈ ਪ੍ਰਾਪਤ ਕਰਦਾ ਹੈ ਇਥੋਂ ਤੱਕ ਕਿ ਸੱਚ ਦੀ ਸਥਾਪਤੀ ਲਈ ਆਪਣੇ ਆਪ ਨੂੰ ਵੀ ਕੁਰਬਾਨ ਕਰਨ ਤੱਕ ਚਲਾ ਜਾਂਦਾ ਹੈ। ਇਸ ਮੁਕਾਮ ਤੇ ਉਸ ਨੂੰ ਦੁੱਖ, ਸੁਖ ਪ੍ਰਦਾਨ ਕਰਦੇ ਹਨ ਤੇ ਸੁਖ, ਦੁੱਖ ਦਿੰਦੇ ਹਨ। ਇਥੇ ਸੁਆਰਥ ਖਤਮ ਹੋ ਜਾਂਦਾ ਹੈ। ਜਿੱਤ ਲਈ ਨਿਸ਼ਚਾ ਸਥਾਪਤ ਹੋ ਜਾਂਦਾ ਹੈ। ਇਹ ਮੁਕਾਮ ਤਰਕ ਤੋਂ ਬਿਨਾਂ ਪ੍ਰਾਪਤ ਨਹੀਂ ਹੋ ਸਕਦਾ। ਸਾਰਾ ਮਨੁੱਖੀ ਇਤਿਹਾਸ ਇਸ ਦਾ ਗਵਾਹ ਹੈ। ਸਾਰੇ ਧਰਮਾਂ ਦਾ ਇਤਿਹਾਸ ਇਸ ਗੱਲ ਦੀ ਸ਼ਾਹਦੀ ਭਰਦਾ ਹੈ ਭਾਵੇਂ ਉਹ ਈਸ਼ਵਰਵਾਦੀ ਹਨ ਜਾਂ ਨਾਸਤਕ। ਇਥੇ ਇੱਕ ਗੱਲ ਜਰੂਰ ਯਾਦ ਰੱਖਣ ਵਾਲੀ ਹੈ ਕਿ ਇਸ ਵਰਤਾਰੇ ਨੂੰ ਸਮਝਣ ਲਈ ਦਰਸ਼ਨ ਦੇ ਇਤਿਹਾਸ ਵਿਚ ਕਿਸੇ ਵਿਚਾਰ ਦੇ ਪੈਦਾ ਹੋਣ ਜਾਂ ਕਿਸੇ ਦੇ ਖਤਮ ਹੋਣ ਦੇ ਕਾਰਨਾਂ ਦਾ ਨਿਰਣਾ ਕਰਨ ਲਈ ਸਮਾਂ ਤੇ ਸਥਾਨ ਕਦੇ ਵੀ ਅੱਖੋਂ ਉਹਲੇ ਨਹੀਂ ਹੋਣ ਦੇਣੇ ਚਾਹੀਦੇ ਤੇ ਉਸ ਬਾਰੇ ਸਾਡੇ ਨਿਰਣੇ ਵੀ ਉਸੇ ਸਮੇਂ ਅਤੇ ਸਥਾਨ ਦੇ ਪ੍ਰਸੰਗ ਵਿੱਚ ਹੀ ਹੋਣੇ ਚਾਹੀਦੇ ਹਨ ਨਹੀਂ ਤਾਂ ਉਸ ਬਾਰੇ ਸਾਡਾ ਨਿਰਨਾ ਠੀਕ ਨਹੀਂ ਹੋਵੇਗਾ।

ਦੁਨੀਆਂ ਦੇ ਪੁਰਾਤਨ ਧਰਮਾਂ ਜਾਂ ਦਰਸ਼ਨਾਂ ਦੀ ਇਤਿਹਾਸਕ ਪ੍ਰਸੰਗ ਚ ਕੀਤੀ ਵਿਆਖਿਆ ਸਾਨੂੰ ਇਹ ਦੱਸਦੀ ਹੈ ਕਿ ਪਦਾਰਥਵਾਦੀ ਜਾਂ ਅਧਿਆਤਮਵਾਦੀ ਦੋਨੋ ਮੱਤ ਕਿਸੇ ਸੱਚ ਦਾ ਨਿਰਨਾ ਕਰਨ ਵੇਲੇ ਨਾਸਤਿਕਤਾ ਜਾਂ ਆਸਤਕਤਾ ਨੂੰ ਅਧਾਰ ਨਹੀਂ ਬਣਾਉਂਦੇ ਰਹੇ ਅਤੇ ਨਾ ਹੀ ਬਣਾਉਣਾ ਚਾਹੀਦਾ ਹੈਂ। ਨਾ ਹੀ ਸੱਚ ਦਾ ਨਿਰਨਾ ਕਰਨ ਵੇਲੇ ਇਸ ਨੂੰ ਅਧਾਰ ਮੰਨਿਆ ਜਾਣਾ ਚਾਹੀਦਾ ਹੈ। ਨਾਸਤਿਕਤਾ ਅਤੇ ਆਸਤਿਕਤਾ ਦੇ ਸੰਕਲਪ ਦੇ ਅਰਥ ਹੀ ਭਿੰਨ ਭਿੰਨ ਸਮੇਂ 'ਤੇ ਵੱਖ ਵੱਖ ਰਹੇ ਹਨ।

ਨਾਸਤਿਕਤਾ ਦਾ ਮਤਲਬ ਇਹ ਨਹੀਂ ਲਿਆ ਜਾਂਦਾ ਸੀ ਕਿ ਕੋਈ ਰੱਬ ਨੂੰ ਨਹੀਂ ਮੰਨਦਾ ਸੀ ਸਗੋਂ ਇਹ ਲਿਆ ਜਾਂਦਾ ਸੀ ਕਿ ਉਹਨਾਂ ਦਾ ਸੰਕਲਪ (ਪ੍ਰਭੂ ਦਾ) ਉਹਨਾਂ ਤੋਂ ਪਹਿਲਿਆਂ ਦੇ ਪ੍ਰਭੂ ਦੇ ਸੰਕਲਪ ਤੋਂ ਭਿੰਨ ਸੀ। ਉਹ ਪਹਿਲਾਂ ਦੱਸੇ ਪ੍ਰਭੂ ਦੇ ਸਕੰਲਪ ਤੋਂ ਹੋਰ ਉਚੇ ਸੰਕਲਪ ਦੀ ਲੋਚਾ ਰੱਖਦੇ ਸਨ।

ਧਰਮਾਂ ਦੇ ਇਤਿਹਾਸ ਚੋਂ ਇੱਕ ਉਦਾਹਰਨ ਸੁਕਰਾਤ ਦੀ ਹੈ। ਏਥਨਜ਼ ਦੇ ਜੱਜਾਂ ਲਈ ਸੁਕਰਾਤ ਨਾਸਤਕ ਸੀ। ਭਾਂਵੇ ਉਹ ਯੂਨਾਨ ਦੇ ਦੇਵਤਿਆਂ ਨੂੰ ਮੰਨਣ ਤੋਂ ਇਨਕਾਰੀ ਨਹੀਂ ਸੀ। ਸਗੋਂ ਉਹ ਇਹ ਹੱਕ ਮੰਗਦਾ ਸੀ ਕਿ ਉਸ ਨੂੰ ਹੈਫੀਅਸਟੋਸ ਤੇ ਐਫਰੋਡਾਈਟ ਤੋਂ ਕਿਸੇ ਉਚੇਰੀ ਸੱਤਾ ਨੂੰ ਮੰਨਣ ਦੀ ਅਤੇ ਉਸ ਵਿਚ ਨਿਸ਼ਚਾ ਰੱਖਣ ਦੀ ਇਜ਼ਾਜ਼ਤ ਦਿੱਤੀ ਜਾਵੇ।

ਇਹੀ ਰੱਬ ਦੀ ਹੋਂਦ ਦਾ ਪਹਿਲਾ ਸੰਕਲਪ ਸੀ ਪਰ ਯੂਨਾਨੀ ਬਹੁਦੇਵਵਾਦੀ ਸਨ ਇਸ ਕਰਕੇ ਉਹ ਇਕ ਈਸ਼ਵਰ ਨੂੰ ਨਹੀਂ ਮੰਨਦੇ



ਸਨ ਉਹਨਾਂ ਮੁਤਾਬਕ ਇੱਕ ਈਸ਼ਵਰ ਵਾਲਾ ਸੁਕਰਾਤ ਨਾਸਤਕ ਸੀ ਇਸ ਆਪਣੇ ਸੰਕਲਪ ਪ੍ਰਤੀ ਸੁਕਰਾਤ ਦਾ ਪੂਰਾ ਨਿਸ਼ਚਾ ਸੀ। ਉਹ ਆਪਣਾ ਸੰਕਲਪ ਛੱਡਣਾ ਨਹੀਂ ਚਾਹੁੰਦਾ ਸੀ ਸੋ ਉਸਨੂੰ ਸਥਾਪਤੀ ਦੀ ਪੈਰੋਕਾਰ ਸਟੇਟ ਅਤੇ ਜੱਜਾਂ ਨੇ ਮੌਤ ਦੀ ਸਜ਼ਾ ਦਿੱਤੀ ਅਤੇ ਹੱਸ ਕੇ ਜਹਿਰ ਦਾ ਪਿਆਲਾ ਪੀ ਲਿਆ। ਯੂਨਾਨ 'ਚ ਸਭ ਤੋ ਪਹਿਲੇ ਆਸਤਕ ਨੂੰ ਨਾਸਤਿਕ ਕਹਿ ਕੇ ਸਜਾ ਦਿੱਤੀ ਗਈ।

ਯਹੂਦੀ ਧਰਮ ਮੁਤਾਬਕ ਜੇ ਕੋਈ ਆਪਣੇ ਆਪ ਨੂੰ ਪ੍ਰਭੂ ਦਾ ਪੁੱਤਰ ਕਹਿੰਦਾ ਹੈ ਤਾਂ ਉਹ ਕਾਫਰ ਹੈ। ਕਿਉਂਕਿ ਉਹਨਾਂ ਦਾ ਧਰਮ ਗੁਰੂ ਹੀ ਸਿਰਫ ਪ੍ਰਭੂ ਦਾ ਪੁੱਤਰ ਹੈ ਜਿਸ ਨੂੰ ਪ੍ਰਭੂ ਨੇ ਆਪਣਾ ਪੈਗਾਮ ਦਿੱਤਾ ਹੈ।

ਇਸਾਈ ਐਥਾਨਾਸੀਆਸ ਦੀਆਂ ਨਜ਼ਰਾਂ ਵਿੱਚ ਈਰਾਨੀ ਸ਼ੈਤਾਨ ਸਨ ਅਤੇ ਈਸਾ ਵਿਰੋਧੀ ਪਾਗਲ ਸਨ। ਇਸੇ ਤਰ੍ਹਾਂ ਉਹਨਾਂ ਦੀਆਂ ਨਜ਼ਰਾਂ ਵਿਚ ਯਹੂਦੀ ਲੋਕ ਬਹੁਦੇਵਵਾਦੀ ਤੇ ਨਾਸਤਕ ਸਨ।

ਸਤਾਰਵੀਂ ਸਦੀ ਵਿੱਚ ਵੈਨਿਨੀ ਨੂੰ ਸਜਾ ਦਿੱਤੀ ਗਈ ਕਿ ਉਸ ਦੀ ਜੀਭ ਖਿੱਚ ਲਈ ਜਾਵੇ ਅਤੇ ਬਾਅਦ ਵਿਚ ਜਿੰਦਾ ਜਲਾ ਦਿੱਤਾ ਜਾਵੇ ਕਿਉਕਿ ਉਸ ਦੇ ਜੱਜਾਂ ਦਾ ਫਤਵਾ ਸੀ ਕਿ ਉਹ ਨਾਸਤਕ ਹੈ। ਪਰ ਉਸ ਨੇ ਕਿਹਾ ਸੀ ਕਿ "ਤੁਸੀਂ ਮੈਨੂੰ ਪੁਛਦੇ ਹੋ ਕਿ ਰੱਬ ਕੀ ਹੈ ਜੇ ਮੈਂ ਜਾਣਦਾ ਹੁੰਦਾ ਤਾਂ ਮੈਂ ਰੱਬ ਹੁੰਦਾ। ਕਿਉਂਕਿ ਰੱਬ ਹੀ ਆਪਣੇ ਆਪ ਨੂੰ ਜਾਣਦਾ ਹੈ। ਭਾਵੇਂ ਕਿਸੇ ਹੱਦ ਤੱਕ ਅਸੀਂ ਉਸ ਨੂੰ ਉਸ ਦੀ ਰਚਨਾ ਚੋਂ ਦੇਖ ਸਕਦੇ ਹਾਂ ਜਿਵੇਂ ਸੂਰਜ ਬੱਦਲਾਂ ਚੋਂ ਦਿਸਦਾ ਹੈ ਪਰ ਇਸ ਤਰਾਂ ਅਸੀਂ ਭਲੀ ਭਾਂਤ ਨਹੀਂ ਜਾਣ ਸਕਦੇ ਇਸ ਲਈ ਸਾਨੂੰ ਇਹੀ ਕਹਿਣਾ ਪੈਂਦਾ ਹੈ ਕਿ ਉਹ ਮਹਾਂ ਦਿਆਲੂ ਹੈ, ਆਦਿ ਪੁਰਖ ਹੈ, ਪੂਰਨ ਹੈ, ਨਿਆਂ ਕਰਨ ਵਾਲਾ ਹੈ, ਤਰਸਵਾਨ ਹੈ, ਕਲਿਆਣ ਰੂਪ ਹੈ, ਸ਼ਾਂਤ ਹੈ, ਕਰਤਾ, ਹਰਤਾ, ਭਰਤਾਂ ਹੈ, ਸਰਬੱਗ ਹੈ, ਸਰਬ ਸ਼ਕਤੀਮਾਨ ਹੈ, ਪਿਤਾ ਹੈ, ਪਾਤਸ਼ਾਹ ਹੈ, ਸੁਆਮੀ ਹੈ, ਦਾਤਾ ਹੈ, ਰਾਜਾ ਹੈ, ਆਦਿ ਹੈ, ਅੰਤ ਹੈ, ਮੱਧ ਹੈ, ਨਿੱਤ ਹੈ, ਉਹ ਜੀਵਨ ਕਰਤਾ ਹੈ, ਪਰੀਪੂਰਨ ਹੈ।"

ਜਿਸ ਮਨੁੱਖ ਨੇ ਇਹ ਲਿਖਿਆ ਉਸ ਨੂੰ ਨਾਸਤਕ ਕਹਿ ਕੇ ਸਾੜ ਦਿੱਤਾ ਗਿਆ। ਸਤਾਰਵੀਂ ਸਦੀ ਚ ਪੱਛਮ 'ਚ ਨਾਸਤਿਕਤਾ ਦੇ ਅਰਥਾਂ ਦੀ ਇੰਨੀ ਗੜਬੜ ਸੀ ਕਿ 1696 ਈ. ਵਿੱਚ ਵੀ ਐਡਨਬਰਗ ਵਿਚ ਹੋਈ ਪਾਰਲੀਮੈਂਟ ਨੇ ਇਕ ਕਾਨੂੰਨ "ਆਸਤਿਕਾਂ ਦੀ ਨਾਸਤਕਤਾ" ਬਾਰੇ ਪਾਸ ਕੀਤਾ ਜਿਸ ਵਿੱਚ ਸਪੀਨੋਜ਼ਾ ਤੇ ਲਾਟ ਪਾਦਰੀ ਟਿਲਾਟਸਨ ਵਰਗਿਆਂ ਨੂੰ ਨਾਸਤਕ ਗਰਦਾਨਿਆ ਗਿਆ। ਪਰ ਉਸ ਜ਼ਮਾਨੇ ਵਿਚ ਸਾੜਿਆ ਨਾ ਜਾ ਸਕਿਆ।

ਸੋ ਨਾਸਤਕਤਾ ਦਾ ਮਤਲਬ ਅਪੂਰਨ ਨੂੰ ਛੱਡ ਕੇ ਪੂਰਨ ਨੂੰ ਧਾਰਨ ਕਰਨਾ ਹੈ ਭਾਵੇਂ ਅਪੂਰਨ ਪਹਿਲਾਂ ਕਿੰਨੀਆਂ ਹੀ ਸਦੀਆਂ ਪਿਆਰਾ ਰਿਹਾ ਹੋਵੇ। ਇਹ ਪੂਰਨ ਤਰਕ ਨੇ ਹੀ ਉਤਪੰਨ ਕੀਤਾ। ਇਸ ਤੋਂ ਬਿਨਾਂ ਕੋਈ ਸੁਧਾਰ, ਧਾਰਮਕ ਪੁਨਰ ਸੁਰਜੀਤੀ ਕਦੇ ਸੰਭਵ ਨਹੀਂ ਸੀ ਹੋਣੀ।

ਉਪਰ ਲਿਖੀਆਂ ਉਦਾਹਰਨਾਂ ਤੋਂ ਸਪਸ਼ਟ ਹੈ ਕਿ ਮਨੁੱਖ ਦੇ ਬੋਧ ਦਾ ਜਿਉਂ ਜਿਉਂ ਵਿਕਾਸ ਹੋਇਆ ਉਸ ਨੇ ਆਪਣੇ ਆਲੇ ਦੁਆਲੇ ਨੂੰ ਸਮਝ ਕੇ ਉਸ ਦੀ ਵਿਆਖਿਆ ਕੀਤੀ। ਸੁਭਾਵਕ ਹੈ ਕਿ ਹਰ ਕਿਸਮ ਦੇ ਗਿਆਨ ਦੇ ਵਾਧੇ ਦੇ ਸਿੱਧ ਹੋ ਚੁੱਕੇ ਪਰਮਾਣਾਂ ਦੇ ਅਧਾਰ ਤੇ ਜਦੋਂ ਉਸ ਨੇ ਦੁਬਾਰਾ ਵਿਆਖਿਆ ਕੀਤੀ ਤਾਂ ਉਹ ਪਹਿਲਾਂ ਕੀਤੀ ਵਿਆਖਿਆ ਤੋਂ ਭਿੰਨ ਸੀ। ਇਹ ਵਿਆਖਿਆ ਵਿਧੀ ਨਾਲ ਹੀ ਸੰਭਵ ਹੋ ਸਕੀ। ਇਹੀ ਵਿਧੀ ਤਰਕ ਹੈ। ਤਰਕਸ਼ੀਲਤਾ ਹੈ।

ਭਾਰਤੀ ਦਰਸ਼ਨ ਪਰੰਪਰਾ ਵਿਚ ਅਧਿਆਤਮਕ ਅਤੇ ਪਦਾਰਥਵਾਦੀ ਸਕੂਲ ਸਮਾਨਅੰਤਰ ਹੀ ਚਲਦੇ ਹਨ। ਇਕ ਪਾਸੇ ਵੈਦਿਕ ਅਤੇ ਦੂਜੇ ਪਾਸੇ ਜੈਨ ਤੇ ਬੁੱਧ ਧਰਮ। ਪਰ ਉਹਨਾਂ ਦੀ ਵੰਡ ਅੱਜ ਵਾਂਗੂੰ ਨਿਰੋਲ ਪਦਾਰਥਵਾਦ ਤੇ ਅਧਿਆਤਮਵਾਦ ਵਾਗੂੰ ਨਹੀਂ ਸੀ। ਵੈਦਿਕ ਧਰਮ ਦਾ ਜੇ ਅਧਿਐਨ ਕਰੀਏ ਤਾਂ ਇਸ ਵਿਚ ਰਿਗਵੇਦ ਦੇ ਮੁਢਲੇ ਭਾਗ ਦਾ, ਇਸ ਦੇ ਅਖੀਰਲੇ ਭਾਗ ਨਾਲ ਵਖਰੇਵਾਂ ਸਪਸ਼ਟ ਨਜ਼ਰ ਆਉਂਦਾ ਹੈ। ਸਪਸ਼ਟ ਬਹੁਦੇਵਵਾਦ, ਇਕ-ਈਸ਼ਵਰਵਾਦ ਵਿਚ ਬਦਲਦਾ ਨਜ਼ਰ ਆਉਂਦਾ ਹੈ, ਜਿਸ ਨੂੰ ਸੰਪੂਰਨਤਾ 9ਵੀਂ ਸਦੀ ਵਿਚ ਸ਼ੰਕਰ ਦੇ ਅਦਵੈਤਵਾਦ ਨੇ ਪ੍ਰਦਾਨ ਕੀਤੀ। ਜਿਸਨੇ ਬੁੱਧ ਦੇ ਅਨਈਸ਼ਵਰਵਾਦ ਦਾ ਸਫਾਇਆ ਕਰ ਦਿਤਾ ਕਿਉਂਕਿ ਉਸ ਅੰਦਰ ਮੌਜੂਦ ਪਦਾਰਥਵਾਦ ਨੂੰ ਜੜ੍ਹਤਾ ਦੀ ਬਿਮਾਰੀ, ਜੋ ਧਰਮਾਂ ਦੀ ਜੱਦੀ ਬਿਮਾਰੀ ਹੈ, ਨੇ ਸਾਹ ਸਤ ਹੀਣ ਕਰ ਦਿੱਤਾ ਸੀ। ਉਹ ਸ਼ੰਕਰ ਦੇ ਤਰਕ ਦਾ ਸਾਹਮਣਾ ਨਾ ਕਰ ਸਕਿਆ। ਪਦਾਰਥਵਾਦੀ ਫਲਸੰਫਾ ਤਰਕ ਤੋਂ ਮਹਿਰੂਮ ਹੋ ਗਿਆ, ਸਗੋਂ ਪਹਿਲਾਂ ਨਾਲੋਂ ਵੀ ਕਰਮਕਾਂਡੀ ਹੋ ਗਿਆ, ਜੜ੍ਹ ਹੋ ਗਿਆ, ਵਿਚਾਰਸ਼ੀਲ ਤੇ ਪਰਿਵਰਤਨਸ਼ੀਲ ਨਾ ਰਿਹਾ। ਪੁਰਾਣੇ ਘਸੇ ਪਿਟੇ ਪਦਾਰਥਵਾਦੀ ਸੰਕਲਪ ਸ਼ੰਕਰ ਦੇ ਅਦਵੈਤਵਾਦ ਦੇ ਤਰਕਵਾਦ ਸਾਹਮਣੇ ਸਾਹਸਤ ਹੀਣ ਹੋ ਗਏ। ਇਸੇ ਕਰਕੇ 'ਅਦਵੈਤਵਾਦ' ਧਰਮ ਦਾ ਤਰਕਵਾਦੀ ਯੁੱਗ ਅਖਵਾਇਆ।

ਪੁਰਾਤਨਤਾ ਪੱਖੋਂ ਜਦੋਂ ਭਾਰਤ ਦੇ ਨਾਸਤਕ ਦਰਸ਼ਨ ਦੀ ਪੈੜ ਕੱਢੀਏ ਤਾਂ ਇਹ ਵੈਦਿਕ ਪਰੰਪਰਾ ਦੇ ਪੈਦਾ ਹੋਣ ਦੇ ਸਮੇਂ ਤੱਕ ਪਿਛੇ ਚਲਿਆ ਜਾਂਦਾ ਹੈ। ਜੈਨ ਧਰਮ ਦਾ 24ਵਾਂ ਤੀਰਥੰਕਰ ਮਹਾਂਵੀਰ (ਵਰਧਮਾਨ) 599 ਈ. ਪੂ. 'ਚ ਪੈਦਾ ਹੋਇਆ। ਇਹ ਪਾਰਸ਼ਵਨਾਥ ਦਾ ਚੇਲਾ ਸੀ। ਇਸ ਪਰੰਪਰਾ ਦਾ ਮੋਢੀ ਰਿਸ਼ਭਦੇਵ ਸੀ ਜੋ ਜੈਨ ਮੱਤ ਦਾ ਪਹਿਲਾ ਅਚਾਰੀਆ ਸੀ। ਜੇ ਇਕ ਪੀੜ੍ਹੀ ਵੀਹ ਸਾਲਾਂ ਦੀ ਗਿਣੀਏ ਤਾਂ 480 ਸਾਲ ਬਣਦੇ ਹਨ। ਇਸ ਤਰਾਂ ਇਹ ਸਮਾਂ 1080 ਈ. ਪੂ. ਦਾ ਬਣਦਾ ਹੈ ਜੋ ਰਿਗਵੇਦ ਦੇ ਸਮੇਂ ਦੇ ਨੇੜੇ ਚਲਿਆ ਜਾਂਦਾ ਹੈ। ਮਹਾਤਮਾ ਬੁੱਧ ਤੇ ਮਹਾਂਵੀਰ ਤਾਂ ਸਮਕਾਲੀ ਹੀ ਸਨ। ਸੋ ਆਰੀਅਨ ਵੈਦਿਕ ਪਰੰਪਰਾ ਤੇ ਵਿਰੋਧੀ ਨਾਸਤਕ ਪਰੰਪਰਾ ਇਕ ਦੂਜੀ ਨਾਲ ਖਹਿ ਕੇ ਚਲਦੀਆਂ ਰਹੀਆਂ। ਪਰ ਜੈਨ ਤੇ ਬੁੱਧ ਧਰਮਾਂ ਦਾ ਪਤਨ ਇਤਿਹਾਸ ਦੀ ਉਹ ਵੱਡੀ ਘਟਨਾ ਸੀ ਜਿਸ ਨਾਲ ਭਾਰਤੀ ਦਰਸ਼ਨ ਤੇ ਪਦਾਰਥਕ ਉਨਤੀ ਦੀ ਅਧੋਗਤੀ ਹੋਈ। ਬੋਧੀ ਦਰਸ਼ਨ ਕਰਮਕਾਂਡੀ ਹੋ ਕੇ ਬੋਧ ਮੱਠਾਂ ਚ ਸਿਮਟ ਗਿਆ। ਜੈਨ ਮੱਤ ਭਾਂਜਵਾਦ ਦਾ ਸ਼ਿਕਾਰ ਹੋ ਗਿਆ। ਤਰਕਸ਼ੀਲ ਜਗਿਆਸਾ ਸਿਮਟ ਗਈ। ਪ੍ਰਕਿਰਤੀ ਦੀ ਖੋਜ, ਜੋ ਇਹਨਾਂ ਧਰਮਾਂ ਮਤਾਬਕ ਜਾਹਰਾ ਸੱਚ ਸੀ ਅਤੇ ਮੁੱਖ ਤੱਤ ਸੀ, ਰੁਕ ਗਈ ਜਿਸ ਦਾ ਕਾਰਨ ਤਰਕ ਦਾ ਪੱਲਾ ਛੱਡ ਕੇ ਪੁਰਾਣੇ ਸੰਕਲਪਾਂ ਨੂੰ ਨਵਿਆਉਣ ਦਾ ਕੰਮ ਰੁਕਣਾ ਸੀ। ਇਹ ਦੋਨੋਂ ਧਰਮ ਅੰਦਰਲੇ 'ਜੀਵ ਤੱਤ' ਨੂੰ ਲੱਭਦੇ, ਨਿਰਵਾਨ ਭਾਲਦੇ, ਅਗਿਆਨ ਦੇ ਸਮੁੰਦਰ ਚ ਗੋਤੇ ਲਾਉਂਦੇ ਡੁੱਬ ਗਏ। ਅਹਿੰਸਾ ਦੇ ਸਿਧਾਂਤ ਦਾ ਪਸਾਰਾ ਵਾਸਤਵਿਕਤਾ ਨੂੰ ਛੱਡ ਕੇ ਕਰਦੇ ਗਏ ਅਤੇ ਤਰਕਹੀਨਤਾ ਦੀ ਦਲਦਲ ਚ ਫਸ ਗਏ, ਕਰਮਕਾਂਡੀ ਮਹਿਲ ਖੜਾ ਕਰ ਲਿਆ। ਜੀਵ ਹੱਤਿਆ ਦੇ ਡਰੋਂ ਸਰੀਰ ਦੀ ਸਫਾਈ ਨਾ ਕਰਨੀ, ਮੂੰਹ ਤੇ ਪੱਟੀ ਬੰਨਣੀ, ਹੱਥ 'ਚ ਝਾੜੂ ਰੱਖਣਾ, ਮਲ ਫਰੋਲਣਾ ਜਿਹੀਆਂ ਰਸਮਾਂ ਰੀਤੀਆ ਘੜ ਲਈਆਂ। ਤਰਕਸ਼ੀਲਤਾ ਛੱਡਣ ਨਾਲ ਪਦਾਰਥਵਾਦੀ ਫਲਸਫ਼ੇ ਦਾ ਸਮੁੰਦਰ ਵੀ ਮੁਸ਼ਕ ਗਿਆ। ਅੱਜ ਕਿਸੇ ਮੱਠ ਚ ਜਾਓ ਤਾਂ ਭੂਤਾਂ ਪਰੇਤਾਂ ਦੀਆਂ ਡਰਾਉਣੀਆਂ ਅਕ੍ਰਿਤੀਆਂ ਤੁਹਾਨੂੰ ਇਸ ਤੱਥ ਦੀ ਦੱਸ ਪਾਉਣਗੀਆਂ ਕਿ ਇਹਨਾਂ ਧਰਮਾਂ ਦਾ ਦਾਰਸ਼ਨਿਕ ਤੱਤ ਕਦੋਂ ਦਾ ਦਫਨ ਹੋ ਚੁੱਕਾ ਹੈ। ਉਹ ਸਾਇੰਸ ਦੀ ਹੋਈ ਤੱਰਕੀ ਤੋਂ ਬੇਲਾਗ ਆਪਣੇ ਉਹ ਜੁਗਾਂ ਪੁਰਾਣੇ ਤਿਲਫੁੱਲ ਦੀ ਦੁਕਾਨ ਪਾਈ ਬੈਨੇ ਹਨ ਜਿਸ ਦਾ ਕੋਈ ਖਰੀਦਦਾਰ ਨਹੀਂ ਹੈ। ਸਗੋਂ ਪਹਿਲੇ ਗਾਹਕ ਵੀ ਟੁੱਟਦੇ ਜਾ ਰਹੇ ਹਨ।

ਇਹਨਾਂ ਦੋ ਧਰਮਾਂ ਦੀ ਜਾਣਕਾਰੀ ਦੇ ਨਾਲ ਨਾਲ ਭਾਰਤੀ ਦਰਸ਼ਨ ਦੀ ਇਕ ਹੋਰ ਧਾਰਾ, ਜਿਸ ਨੂੰ ਚਾਰਵਾਕ ਧਰਮ, ਭੌਤਿਕਵਾਦੀ, ਪਦਾਰਥਵਾਦੀ ਜਾਂ ਵਸਤੂਵਾਦੀ ਧਰਮ ਦੇ ਨਾਲ ਨਾਲ ਨਾਸਤਿਕ ਧਰਮ ਵੀ ਕਿਹਾ ਜਾਂਦਾ ਹੈ, ਦੀ ਜਾਣਕਾਰੀ ਵੀ ਜਰੂਰੀ ਹੈ। ਇਸ ਪਰੰਪਰਾ ਦਾ ਪਹਿਲਾ ਅਚਾਰੀਆ ਬ੍ਰਿਹਸਪਤੀ ਸੀ। ਇਕ ਕਥਾ ਹੈ ਕਿ ਅਸੁਰਾਂ ਦਾ ਗੁਰੂ ਸ਼ੁਕਰਾਚਾਰੀਆ ਕਿਤੇ ਬਾਹਰ ਗਿਆ ਹੋਇਆ ਸੀ। ਅਸੁਰਾਂ ਨੇ ਯੱਗ ਕਰਨ ਲਈ ਬ੍ਰਹਿਸਪਤੀ ਨੂੰ ਪ੍ਰਾਰਥਨਾ ਕੀਤੀ। ਉਹ ਮੰਨ ਗਿਆ, ਪਰ ਦੇਵਤਿਆਂ ਨੇ ਆਪਣੇ ਗੁਰੂ ਨੂੰ ਕਿਹਾ ਕਿ ਇਹਨਾਂ ਨੂੰ ਦੇਵ ਵਿਦਿਆ ਦਾ ਉਪਦੇਸ਼ ਨਾ ਦੇਵੇ। ਇਸੇ ਕਰਕੇ ਅਸੁਰਾਂ ਨੂੰ ਅਵੈਦਿਕ ਗਿਆਨ ਦਾ ਉਪਦੇਸ਼ ਦਿੱਤਾ ਇਸੇ ਕਾਰਨ ਬ੍ਰਹਿਸਪਤੀ ਨੂੰ ਭੌਤਿਕਵਾਦੀ ਦਰਸ਼ਨ ਦਾ ਮੋਢੀ ਕਿਹਾ ਜਾਂਦਾ ਸੀ। ਕੁੱਝ ਵਿਦਵਾਨ ਕਹਿੰਦੇ ਹਨ ਕਿ ਚਾਰਵਾਕ ਬ੍ਰਹਿਸਪਤੀ ਦਾ ਹੀ ਚੇਲਾ ਸੀ।

ਚਾਰਵਾਕ ਸ਼ਾਇਦ ਮਹਾਂਭਾਰਤ ਦੇ ਸਮੇਂ ਹੋਇਆ ਹੈ। ਚਾਰਵਾਕ ਨੂੰ ਦੁਰਯੋਧਨ ਦਾ ਮਿੱਤਰ ਦੱਸਿਆ ਗਿਆ ਹੈ। ਮਹਾਂ ਭਾਰਤ ਦੀ ਲੜਾਈ ਤੋਂ ਬਾਅਦ ਯੁਧਿਸ਼ਟਰ ਨੂੰ ਰਾਜਤਿਲਕ ਦੇਣ ਸਮੇਂ ਜਦੋਂ ਉਸ ਦੀ ਉਸਤਤ ਹੋ ਰਹੀ ਸੀ ਤਾਂ ਚਾਰਵਾਕ ਨੇ ਉਸ ਦੀ ਵਿਰੋਧਤਾ ਕੀਤੀ ਉਸ ਨੂੰ ਕੁੱਲਘਾਤੀ ਕਿਹਾ। ਇਸ ਪਿਛੋਂ ਭੀਮ ਨੇ ਉਸ ਨੂੰ ਮਾਰ ਦਿੱਤਾ।

ਉਪਰੋਕਤ ਤੋਂ ਪਤਾ ਚਲਦਾ ਹੈ ਕਿ ਇਹ ਚਾਰਵਾਕ ਦਰਸ਼ਨ ਆਰੀਅਨਾਂ ਦੀ ਹੀ ਇਕ ਅਵੈਦਿਕ ਸ਼ਾਖ ਸੀ। ਜਿਸ ਵਿਚ ਖੁੱਲ੍ਹ ਕੇ ਵੈਦਿਕ ਅਤੇ ਕਰਮਕਾਂਡੀ ਬ੍ਰਾਹਮਣਾਂ ਦਾ ਖੰਡਨ ਕੀਤਾ ਗਿਆ ਹੈ। ਜੋ ਜਗਤ ਦਾ ਕਾਰਨ ਕਿਸੇ ਪਰਮਸੱਤਾ ਨੂੰ ਨਹੀਂ ਮੰਨਦੇ ਸਗੋਂ ਭੌਤਿਕ ਤੱਤਾਂ ਦੇ ਸੁਮੇਲ ਤੋਂ ਹੀ ਸ੍ਰਿਸ਼ਟੀ ਦੀ ਜੜ ਤੇ ਚੇਤੰਨ ਤੱਤ ਦੀ ਉਤਪਤੀ ਮੰਨਦੇ ਹਨ। ਜਿਵੇਂ ਕੁੱਝ ਪਦਾਰਥਾਂ ਦੇ ਸੰਯੋਗ ਨਾਲ ਨਸ਼ਾ ਪੈਦਾ ਹੋ ਜਾਂਦਾ ਹੈ। ਕੋਈ ਅਜਿਹਾ ਗ੍ਰੰਥ ਉਪਲਭਦ ਨਹੀਂ ਹੈ ਜੋ ਇਸ ਦਰਸ਼ਨ ਦੀ ਸੰਪੂਰਨ ਵਿਆਖਿਆ ਕਰਦਾ ਹੋਵੇ ਸ਼ਾਇਦ ਉਹ ਖਤਮ ਕਰ ਦਿੱਤਾ ਗਿਆ ਹੋਣਾ ਹੈ। ਪਰ ਹੋਰ ਗ੍ਰੰਥਾਂ ਵਿਚ ਹਵਾਲਿਆਂ ਜਾਂ ਕੁੱਝ ਇਸ ਦਰਸ਼ਨ ਨਾਲ ਸੰਬੰਧਤ ਲਿਖਿਆਂ ਗਰੰਥਾਂ ਤੋਂ ਇਸ ਦੀ ਦੱਸ ਪੈਂਦੀ ਹੈ।

ਸਾਡਾ ਵਿਸ਼ਾ ਹੈ ਤਰਕਸ਼ੀਲਤਾ ਦਾ ਇਹਨਾਂ ਅਧਿਆਤਮਕ ਤੇ ਪਦਾਰਥਵਾਦੀ ਦਰਸ਼ਨਾਂ 'ਚ ਕੀ ਰੋਲ ਰਿਹਾ ਹੈ। ਹਿੰਦੂ ਧਰਮ ਦਾ ਪੁਨਰ ਜਾਗਰਿਤੀ ਕਾਲ ਸ਼ੰਕਰ ਤੋਂ ਸ਼ੁਰੂ ਹੋ ਜਾਂਦਾ ਹੈ ਜੋ ਨੌਵੀਂ ਸਦੀ ਦਾ ਸ਼ੁਰੂ ਹੈ। ਇਸ ਸਮੇਂ ਤੱਕ ਬੁੱਧ ਤੇ ਜੈਨ ਧਰਮਾਂ ਦੀ ਰਾਜ ਵੱਲੋਂ ਸਰਪਰਸਤੀ ਖਤਮ ਹੋ ਚੁੱਕੀ ਸੀ। ਰਾਜ ਧਰਮ ਹੋਣ ਕਰਕੇ ਇਹ ਧਰਮ ਦਰਸ਼ਨ ਦੇ ਪੱਖੋਂ ਖੜੋਤ ਚ ਆ ਚੁੱਕੇ ਸਨ ਤਾਂ ਸ਼ੰਕਰ ਨੇ ਆਪਣੇ ਤਰਕਅਸਤਰ ਨਾਲ ਹੱਲਾ ਬੋਲਿਆ। ਅਸਲ ਵਿਚ ਬੁੱਧ ਮੱਤ ਦੀ ਸਮਝ ਹੀ ਤਾਂ ਪੈਂਦੀ ਹੈ ਜੇ ਇਸਨੂੰ ਬ੍ਰਾਹਮਣੀ ਮੱਤ ਜਾਂ ਵੈਦਿਕ ਮੱਤ ਦੇ ਵਿਰੁੱਧ ਪ੍ਰਤੀ ਕਰਮ ਵਜੋਂ ਵਿਚਾਰਿਆ ਜਾਵੇ।

ਹੁਣ ਸਾਡੇ ਸਾਹਮਣੇ ਸੁਆਲ ਹੈ ਕਿ ਵੈਦਿਕ ਧਰਮ ਆਪਣੇ ਪੁਰਾਤਨ ਅਵਸ਼ੇਸਾਂ ਸਮੇਤ ਆਪਣੇ ਸਨਾਤਨੀ ਰੂਪ ਵਿਚ ਵੀ ਜ਼ਿੰਦਾ ਹੈ ਅਤੇ ਆਪਣੇ ਉਚ ਬੌਧਿਕ ਮੰਡਲਾਂ ਵਿਚ ਵੀ, ਜੋ ਉਪਨਿਸ਼ਦਾਂ ਵਿਚ ਮੌਜੂਦ ਹਨ। ਇਹ ਮੁੜ ਮੁੜ ਜ਼ਿੰਦਾ ਹੋ ਜਾਂਦਾ ਹੈ, ਪੁਨਰ ਜਾਗ੍ਰਿਤ ਹੋ ਜਾਂਦਾ ਹੈ। ਮੂਰਛਿਤ ਹੋ ਕੇ ਫੇਰ ਸੁਰਤ ਫੜ੍ਹ ਲੈਂਦਾ ਹੈ। ਜਦੋਂ ਕਿ ਇਸ ਦੇ ਮੁਕਾਬਲੇ ਤੇ ਬੁੱਧ ਤੇ ਜੈਨ ਮੱਤਾਂ ਦਾ ਇਹ ਕਰੈਕਟਰ ਗਾਇਬ ਹੈ। ਸਾਨੂੰ ਜੁਆਬ ਮਿਲਦਾ ਹੈ ਕਿ ਇਸ ਧਰਮ ਦਾ ਇਹ ਕਰੈਕਟਰ ਹੈ ਕਿ ਇਹ ਹਰ ਨਵੀਂ ਗੱਲ ਵਿਚਾਰ ਨੂੰ ਆਪਣੇ ਵਿਚ ਸ਼ਾਮਲ ਕਰ ਲੈਂਦਾ ਹੈ ਸਮਾਂ ਲੈਂਦਾ ਹੈ। ਜਦੋਂ ਕਿ ਪੁਰਾਣੀਆਂ ਧਾਰਨਾਵਾਂ ਉਪਰ ਬੜੀ ਚਲਾਕੀ ਨਾਲ ਪੋਚਾ ਫੇਰ ਕੇ ਧੁੰਦਲੀਆਂ ਜਿਹੀਆਂ ਕਰ ਦਿੰਦਾ ਹੈ। ਉਹਨਾਂ ਬਾਰੇ ਕੱਟੜਤਾ ਅਖਤਿਆਰ ਨਹੀਂ ਕਰਦਾ। ਪਰ ਨਾਲ ਹੀ ਆਪਣਾ ਵਿਚਾਰਾਂ ਦਾ ਮਹਿਲ ਖੜ੍ਹਾ ਕਰਨ ਲਈ ਪੁਰਾਣੀਆਂ ਨੀਹਾਂ ਨਹੀਂ ਉਖੇੜਦਾ। ਸਗੋਂ ਆਪਣੇ ਪੁਰਾਣੀਆਂ ਮੋਰੀਆਂ ਮਘੋਰੇ ਨਵੇਂ ਮਸਾਲੇ ਨਾਲ ਮੁੰਦ ਲੈਂਦਾ ਹੈ।

ਸ਼ੰਕਰ ਜੋ ਅੱਠਵੀਂ ਸਦੀ 'ਚ ਹੋਏ, ਬ੍ਰਹਮ ਨੂੰ ਜਗਤ ਦਾ ਅਧਿਸ਼ਠਾਨ ਮੰਨਦੇ ਹਨ ਪਰ ਰਾਮਾਨੁਜ ਜੋ 1016 'ਚ ਪੈਦਾ ਹੋਇਆ ਜਗਤ ਨੂੰ ਬ੍ਰਹਮ ਦਾ ਸਰੀਰ ਮੰਨਦੇ ਹਨ। ਸ਼ੰਕਰ ਜਗਤ ਨੂੰ ਮਾਇਆ ਮਿਥਿਆ ਕਲਪਨਾ ਮੰਨਦੇ ਹਨ ਪਰ ਰਾਮਾਨੁਜ ਜਗਤ ਨੂੰ ਪੂਰਨ ਸੱਚ ਮੰਨਦੇ ਹਨ। ਫੇਰ ਰਾਮਾਨੰਦ ਜੋ 1366 ਈ. 'ਚ ਜਨਮਿਆ, ਜਿਸ ਦਾ ਚੇਲਾ ਕਬੀਰ ਸੀ, ਭਗਤੀ ਪਰੰਪਰਾ ਦਾ ਮੋਢੀ ਸੀ। ਇਹੀ ਪਰੰਪਰਾ ਸਾਡੀ ਭਗਤੀ ਲਹਿਰ ਵਿਚ ਮੌਜੂਦ ਸੀ ਜਿਸ ਵਿਚ ਗੁਰੂ ਨਾਨਕ ਨੂੰ ਵੀ ਸ਼ਾਮਲ ਕੀਤਾ ਜਾਂਦਾ ਹੈ। ਇਸ ਤਰਾਂ ਭਾਰਤੀ ਦਰਸ਼ਨ ਦੀ ਇਹ ਪਰੰਪਰਾ ਤਰਕ ਤੇ ਅਧਾਰਤ ਖੰਡਨ ਮੰਡਨ ਕਰਦੀ ਰਹੀ ਪਰ ਕਈ ਜਗਾਹ ਵਿਸੰਗਤੀਆਂ, ਛਲ ਜਾਂ ਵਤੰਡਾ ਦੇ ਦੋਸ਼ ਮਿਲਦੇ ਹਨ ਜੋ ਇਸ ਤੋ ਬਾਅਦ ਵੀ ਪੁਨਰ ਜਾਗਰਤੀ ਕਾਲ ਵਿੱਚ ਮਿਲਦੇ ਹਨ। ਜਿਵੇਂ ਸੁਆਮੀ ਦਯਾ ਨੰਦ ਆਪਣੇ ਸਤਿਆਰਥ ਪ੍ਰਕਾਸ਼ ਗ੍ਰੰਥ ਵਿਚ ਵੈਦਿਕ ਯੱਗਾਂ ਅਸ਼ਵਮੇਧ, ਰਜਮੇਧ, ਨਰ ਮੇਧ, ਗੋ ਮੇਧ ਯੱਗਾਂ ਦੀ ਆਪਣੀ ਹੀ ਮਰਜ਼ੀ ਦੇ ਅਰਥ ਕੱਢਦਾ ਹੈ। ਇਸੇ ਤਰ੍ਹਾਂ ਰਾਮ ਕ੍ਰਿਸ਼ਨ ਮਿਸ਼ਨ ਦੇ ਸਵਾਮੀ ਵਿਵੇਕਾਨੰਦ ਪ੍ਰਮਾਣੂ ਸਿਧਾਂਤ ਦੇ ਬੀਜ ਵੇਦਾਂ ਚ ਦੱਸਦੇ ਹੋਏ ਵੇਦਾਂ ਨੂੰ ਵਡਿਆਉਂਦੇ ਹਨ। ਇਸੇ ਤਰ੍ਹਾਂ ਸਮਾਜਕ ਕੁਰੀਤੀਆਂ ਜੋ ਸਨਾਤਨ ਧਰਮ ਵਾਲਿਆਂ ਫੈਲਾ ਰੱਖੀਆਂ ਸਨ ਉਹਨਾਂ ਦੀ ਵਿਰੋਧਤਾ ਕਰਦੇ ਹਨ। ਬ੍ਰਹਮੋ ਸਮਾਜ ਸਤੀ ਪ੍ਰਥਾ ਦੀ ਵਿਰੋਧਤਾ ਕਰਦਾ ਹੈ। ਦਯਾ ਨੰਦ ਮੂਰਤੀ ਪੂਜਾ ਤੇ ਪੁਰਾਣ ਕਥਾਵਾਂ ਦਾ ਵਿਰੋਧੀ ਹੈ ਪਰ ਵਰਣਵੰਡ ਦੀ ਆਪਣੇ ਮਤਲਬ ਦੇ ਅਰਥ ਕੱਢ ਕੇ ਵਿਆਖਿਆ ਕਰਦਾ ਹੈ। ਮੁਕਦੀ ਗੱਲ ਇਹ ਸਾਰੀਆਂ ਪੁਨਰ ਜਾਗ੍ਰਿਤੀ ਲਹਿਰਾਂ ਜਰਜ਼ਰੇ ਹੋ ਚੁੱਕੇ ਹਿੰਦੂ ਧਰਮ ਨੂੰ ਬਾਹਰੀ ਹਮਲਿਆਂ ਤੋਂ ਬਚਾਉਣ ਲਈ ਪੈਚਿੰਗ ਕਰਨ ਦੀਆਂ ਕੋਸ਼ਿਸ਼ਾਂ ਸਨ ਜਿਨ੍ਹਾਂ ਨੇ ਧਰਮ ਦੇ ਅੰਦਰ ਵਿਵੇਕਸ਼ੀਲ ਤੇ ਬੁਧੀਜੀਵੀ ਵਰਗ ਨੂੰ ਤਰਕ ਦੀਆਂ ਵਿਸਾਖੀਆਂ ਦੇ ਕੇ ਖੜਾਈ ਰੱਖਿਆ ਹੈ। ਭਾਵੇਂ ਉਹਨਾਂ ਦਾ ਤਰਕ ਵੀ ਦੋਸ਼ਪੂਰਨ ਸਿੱਧ ਕੀਤਾ ਜਾ ਸਕਦਾ ਹੈ। ਇਹ ਹੈਰਾਨੀ ਦੀ ਗੱਲ ਹੈ ਕਿ ਅੱਜ ਵੀ ਵਰਣਵੰਡ ਦੀ ਪਾਲਕ ਵਿਚਾਰਧਾਰਾ ਕਾਇਮ ਹੈ। ਤੇ ਸ਼ੂਦਰ ਜਿਹਨੀ ਗੁਲਾਮੀ ਦੀ ਉਦਾਹਰਨ ਹਨ ਜੋ ਜਾਤੀ ਪਾਤ ਦੇ ਅਧਾਰ ਤੇ ਕਾਇਮ ਹਿੰਦੂ ਧਰਮ ਦੇ ਜ਼ਰਜਰੇ ਕਿਲੇ ਦੇ ਅੰਦਰ ਹੀ ਰਹਿ ਰਹੇ ਹਨ। ਇਸ ਵਿਆਖਿਆ ਤੋਂ ਪਤਾ ਲਗਦਾ ਹੈ ਕਿ ਦਰਸ਼ਨ ਦੇ ਮੁੱਢ ਤੋਂ ਹੀ ਭਾਰਤੀ ਦਰਸ਼ਨ ਵਿਚ ਤਰਕਸ਼ੀਲਤਾ ਵਿਰਾਜਮਾਨ ਹੈ ਜਿਸ ਨੂੰ ਅਧਿਆਤਮਵਾਦੀ ਲੋਕਾਂ ਆਪਣੀ ਉਮਰ ਲੰਮੀ ਕਰਨ ਲਈ ਵਰਤਿਆ ਹੈ।

ਪਰ ਦੂਜੇ ਪਾਸੇ ਭਾਰਤੀ ਨਾਸਤਿਕ ਦਰਸ਼ਨ ਇਸ ਪੱਖ ਤੋਂ ਪੂਰੀ ਤਰਾਂ ਨਾਕਾਮ ਰਿਹਾ ਹੈ। ਬੁੱਧ ਤੇ ਜੈਨ ਧਰਮ ਆਪਣੇ ਅੰਦਰ ਗਤੀਸ਼ੀਲਤਾ ਪੈਦਾ ਨਹੀਂ ਕਰ ਸਕੇ। ਸਗੋਂ ਜੜ੍ਹਤਾ ਦੇ ਸ਼ਿਕਾਰ ਹੋ ਗਏ। ਤਰਕਸ਼ੀਲਤਾ ਦਾ ਪੱਲਾ ਛੱਡ ਗਏ ਸਗੋਂ ਪਿਛਲ ਖੁਰੀ ਪੁੱਠੇ ਮੁੜ ਗਏ ਜਿਸ ਪ੍ਰਕ੍ਰਿਤੀ ਨੂੰ ਉਹ ਮੁੱਖ ਤੱਤ ਮੰਨਦੇ ਸਨ ਉਸਦੇ ਨਿਯਮਾਂ ਦੀ ਖੋਜ ਦੀ ਬਜਾਇ ਅੰਦਰ ਦੀ ਖੋਜ ਕਰਦੇ ਕਰਦੇ ਉਥੇ ਹੀ ਪਹੁੰਚ ਗਏ ਜਿਥੇ ਅਧਿਆਤਮਵਾਦ ਵਿਚਰਦਾ ਹੈ। ਜਿਸਦਾ ਵਿਵਹਾਰਕ ਜੀਵਨ ਨਾਲ ਕੋਈ ਸੰਬੰਧ ਨਹੀਂ ਹੈ। ਸਾਧਾਰਨ ਲੋਕਾਂ ਦੇ ਪੱਧਰ ਤੇ ਅੱਜ ਜਦੋਂ ਅਸੀਂ ਕਿਸੇ ਜੈਨੀ ਨੂੰ ਪੁਛਦੇ ਹਾਂ ਕਿ ਜੈਨ ਧਰਮ ਰੱਬ ਨੂੰ ਮੰਨਦਾ ਹੈ ਕਿ ਨਹੀਂ ਤਾਂ ਆਮ ਕਰਕੇ ਉਸ ਦਾ ਉਤਰ ਹੋਵੇਗਾ, ਹਾਂ ਮੰਨਦਾ ਹੈ। ਸੋ ਇਹਨਾਂ ਧਰਮਾਂ ਵਿਚ ਕੋਈ ਹਿਲਜੁਲ ਪ੍ਰਤੀਤ ਨਹੀਂ



ਹੁੰਦੀ। ਕੋਈ ਪੁਨਰ ਜਾਗ੍ਰਿਤੀ ਲਹਿਰ, ਜਿਹੜੀ ਤਰਕ ਮੰਥਨ ਨਾਲ ਸ਼ੁਰੂ ਹੁੰਦੀ ਹੋਵੇ, ਦੀ ਕੋਈ ਦੱਸ ਨਹੀਂ ਪੈਂਦੀ। ਸੋ ਤਰਕਸ਼ੀਲਤਾ ਜੀਵਨ ਸ਼ਕਤੀ ਹੈ। ਇਹ ਵਿਚਾਰਾਂ ਦੇ ਸਮੁੰਦਰ ਦਾ ਮੰਥਨ ਕਰਨ ਲਈ ਮਧਾਣੀ ਹੈ, ਜਿਸ ਤੋਂ ਜੀਵਨ ਦਾਨੀ ਰਤਨ ਨਿਕਲਦੇ ਹਨ, ਜੋ ਲੁਕਾਈ ਲਈ ਸੰਜੀਵਨੀ ਬੂਟੀ ਦਾ ਕੰਮ ਕਰਦੇ ਹਨ।

ਸੋ ਤਰਕਸ਼ੀਲਤਾ ਆਦਿ ਮਨੁੱਖ ਦੇ ਨਾਲ ਹੀ ਪੈਦਾ ਹੋਈ ਹੈ। ਸਮੇਂ ਸਮੇਂ ਇਹ ਉਸ ਦੇ ਮਨ ਨੂੰ ਅਨੰਦਿਤ ਕਰਦੀ ਰਹੀ ਹੈ। ਜਦੋਂ ਜੜ੍ਹ ਪੂਜਾ ਕਰਨ ਵਾਲਾ ਮਨੁੱਖ ਕਿਸੇ ਦਰਖਤ, ਨਦੀ, ਪਹਾੜ, ਹਵਾ ਦੇ ਸਾਹਮਣੇ ਗਿੜਗਿੜਾਉਂਦਾ ਹੈ ਤਾਂ ਉਹ ਉਹਨਾਂ ਨਾਸ਼ਕ ਸ਼ਕਤੀਆਂ ਦੀ ਮਿੰਨਤ ਕਰਦਾ ਹੈ ਜੋ ਉਸ ਨੂੰ ਨੁਕਸਾਨ ਪਹੁੰਚਾਉਂਦੀਆਂ ਹਨ। ਇਸ ਪਿਛੇ ਇਹ ਤਰਕ ਕੰਮ ਕਰਦਾ ਹੈ ਕਿ ਜਿਵੇਂ ਕੋਈ ਸ਼ਕਤੀਸ਼ਾਲੀ ਮਨੁੱਖ ਦੇ ਸਾਹਮਣੇ ਮਾੜਾ ਮਨੁੱਖ ਗਿੜਗਿੜਾ ਕੇ ਜੀਵਨਦਾਨ ਮੰਗਦਾ ਹੈ ਉਸੇ ਤਰਾਂ ਇਹ ਕੁਦਰਤੀ ਸ਼ਕਤੀਆਂ ਵੀ ਉਸ ਨੂੰ ਬਖਸ਼ ਸਕਦੀਆਂ ਹਨ। ਇਹੀ ਬਿਰਤੀ ਬਾਅਦ 'ਚ ਉਪਾਸਨਾ ਤੇ ਪੂਜਾ 'ਚ ਪਰਿਵਰਤਿਤ ਹੋ ਗਈ। ਇਹ ਪੂਜਾ ਵੀ ਮੰਤਵਰਹਿਤ ਨਹੀਂ ਹੈ ਇਸਨੂੰ ਸਾਨੂੰ ਇਸ ਪੂਜਾ ਦੇ ਸ਼ੁਰੂ ਹੋਣ ਦੇ ਸਮੇਂ ਤੇ ਸਥਾਨ ਨਾਲ ਮੇਲ ਕੇ ਨਿਰਨਾ ਕਰਨਾ ਪਵੇਗਾ। ਇਹ ਉਸ ਸਮੇਂ ਦੇ ਮਨੁੱਖ ਦਾ ਤਾਰਕਿਕ ਸਿੱਟਾ ਸਮਝਣਾ ਚਾਹੀਦਾ ਹੈ ਜਿਸਦੇ ਪਿੱਛੇ ਉਸ ਵੇਲੇ ਦੇ ਮਨੁੱਖ ਦਾ ਤਰਕ ਕੰਮ ਕਰਦਾ ਹੈ।

ਇਸ ਸਾਰੇ ਪ੍ਰਸੰਗ ਤੋਂ ਅਸੀਂ ਭਲੀਭਾਂਤ ਸਿੱਟਾ ਕੱਢ ਸਕਦੇ ਹਾਂ ਕਿ ਤਰਕਸ਼ੀਲਤਾ ਇੱਕ ਵਿਧੀ ਹੈ ਜਿਸ ਰਾਹੀਂ ਅਸੀਂ ਸੱਚ ਦੀ ਖੋਜ ਕਰਦੇ ਹਾਂ। ਇਹ ਅਧਿਆਤਮਵਾਦ ਅਤੇ ਪਦਾਰਥਵਾਦ ਦੋਹਾਂ ਸਿਧਾਂਤਾਂ ਤੇ ਹੀ ਲਾਗੂ ਹੁੰਦੀ ਹੈ।

ਆਧੁਨਿਕ ਪਦਾਰਥਵਾਦ ਦੀ ਦਾਰਸ਼ਨਿਕ ਪੱਧਰ ਤੇ ਉਨਤੀ ਪੱਛਮ ਵਿੱਚ ਹੋਈ ਹੈ। ਚਿੰਤਨ ਦਾ ਹੋਂਦ ਨਾਲ ਸੰਬੰਧ ਦਰਸ਼ਨ ਦਾ ਬੁਨਿਆਦੀ ਸੰਬੰਧ ਹੈ। ਪਦਾਰਥਵਾਦੀ ਪਦਾਰਥ ਨੂੰ ਮੂਲਕ ਮੰਨਦੇ ਹਨ ਤੇ ਚੇਤਨਤਾ ਨੂੰ ਦੂਜੈਲਾ ਸਥਾਨ ਦਿੰਦੇ ਹਨ। ਕੋਈ ਅਮਲੀ ਜਾਂ ਵਿਗਿਆਨਕ ਮਸਲਾ ਇਸ ਵਿਧੀ ਤੋਂ ਬਿਨਾਂ ਹੱਲ ਨਹੀਂ ਹੋ ਸਕਦਾ। ਜਿਵੇਂ ਅਸੀਂ ਕਿਸੇ ਵਸਤੂ ਦੀ ਰਸਾਇਣੀ ਬਣਾਵਟ ਜਾਨਣੀ ਹੈ ਤਾਂ ਸਾਨੂੰ ਰਸਾਇਣੀ ਵਿਸ਼ਲੇਸ਼ਨ ਦੀ ਵਿਧੀ ਜਾਨਣੀ ਜ਼ਰੂਰੀ ਹੈ। ਇਸੇ ਤਰਾਂ ਨਿਸ਼ਚਤ ਵਿਗਿਆਨਾਂ ਦੀਆਂ ਵਿਧੀਆਂ ਦੇ ਮੁਕਾਬਲੇ ਵਿਗਿਆਨਕ ਦਰਸ਼ਨ ਦੇ ਬੋਧ ਦੀ ਵਿਧੀ ਜੋ ਪ੍ਰਕਿਰਤੀ, ਸਮਾਜ ਤੇ ਚਿੰਤਨ ਦੇ ਸਾਰੇ ਖੇਤਰਾਂ ਦੀ ਸੂਝ ਦੀ ਕੁੰਜੀ ਦੇਂਦੀ ਹੈ ਉਹ ਹੈ ਦਵੰਦਵਾਦੀ ਪਦਾਰਥਵਾਦ ਦੀ ਵਿਧੀ। ਦਵੰਦਵਾਦ ਦੇ ਅਰਥ ਹਨ ਵਿਰੋਧੀ ਦੀਆਂ ਦਲੀਲਾਂ ਵਿਚ ਵਿਰੋਧ ਪ੍ਰਗਟ ਕਰਕੇ ਉਹਨਾਂ ਨੂੰ ਹੱਲ ਕਰਕੇ ਬਹਿਸ ਕਰਨ ਤੇ ਸੱਚ ਪ੍ਰਗਟ ਕਰਨ ਦੀ ਯੋਗਤਾ। ਦਵੰਦਵਾਦ ਦਾ ਨਿਚੋੜ ਹੈ ਸੰਸਾਰ ਗਤੀ, ਮੁੜ ਉਤਪਤੀ, ਪੁਰਾਣੇ ਦੇ ਮਰਨ ਤੇ ਨਵੇਂ ਦੇ ਜਨਮ ਲੈਣ ਦਾ ਬੇਅੰਤ ਅਮਲ। ਦਵੰਦਵਾਦੀ ਦਰਸ਼ਨ ਲਈ ਕੋਈ ਗੱਲ ਅੰਤਮ, ਨਿਹਕੇਵਲ ਜਾਂ ਪਵਿੱਤਰ ਨਹੀਂ।

ਤਰਕਸ਼ੀਲਤਾ ਦਾ ਵੀ ਇਸ ਨਾਲ ਨੇੜੇ ਦਾ ਸੰਬੰਧ ਹੈ। ਪਦਾਰਥ ਦੀਆਂ ਹੋਰ ਲੱਭਤਾਂ ਤੇ ਵਿਗਿਆਨ ਦੇ ਵਿਕਾਸ ਨੇ ਪ੍ਰਕਿਰਤੀ ਦੇ ਕਈ ਭੇਤ ਖੋਲ ਦਿੱਤੇ। ਇਸ ਹਾਸਲ ਪਦਾਰਥ ਗਿਆਨ ਦੇ ਅਧਾਰ ਤੇ ਤਰਕ ਦੇ ਹਥਿਆਰ ਨਾਲ ਅਧਿਆਤਮਵਾਦੀ ਵਿਚਾਰਾਂ ਵਿੱਚ ਪਹਿਲਾ ਪਾੜ ਜਰਮਨ ਦਾਰਸ਼ਨਿਕ ਇਮੈਨਐਲ ਕਾਂਤ ਨੇ ਪਾਇਆ (1724-1804) ਜਿਸ ਨੇ ਦੱਸਿਆ ਕਿ ਧਰਤੀ ਤੇ ਸੂਰਜੀ ਪ੍ਰਬੰਧ ਸਦੀਵੀ ਨਹੀਂ ਸਗੋਂ ਪਦਾਰਥ ਦੇ ਵਿਕਾਸ ਦੇ ਸਿੱਟੇ ਵਜੋਂ ਹੋਂਦ 'ਚ ਆਏ। ਲੁਡਵਿਗ ਫਿਊਰਬਾਖ (1804-72) ਨੇ ਦੱਸਿਆ ਕਿ ਚੇਤਨਤਾ ਪ੍ਰਕਿਰਤੀ ਤੋਂ ਪਹਿਲਾਂ ਹੋਂਦ 'ਚ ਨਹੀਂ ਆਈ, ਪਦਾਰਥ ਤੇ ਪ੍ਰਕਿਰਤੀ ਦਾ ਬੋਧ ਪ੍ਰਾਪਤ ਕੀਤਾ ਜਾ ਸਕਦਾ ਹੈ। ਅੱਗੋ ਐਂਗਲਜ਼ ਤੇ ਮਾਰਕਸ ਨੇ ਇਸ ਨੂੰ ਮਾਰਕਸਵਾਦੀ ਦਰਸ਼ਨ 'ਚ ਤਬਦੀਲ ਕੀਤਾ। ਇਥੇ ਸਾਡਾ ਵਿਸ਼ਾ ਇਹ ਨਹੀਂ ਕਿ ਪਦਾਰਥਵਾਦੀ ਦਰਸ਼ਨ ਜਾਂ ਮਾਰਕਸਵਾਦ ਕੀ ਹੈ, ਦੀ ਵਿਆਖਿਆ ਕੀਤੀ ਜਾਵੇ। ਸਗੋਂ ਉਸ਼ ਦੇ ਵਿਕਾਸ ਵਿਚ ਤਰਕਸ਼ੀਲਤਾ ਦੀ ਹੋਂਦ ਦਰਸਾਉਣਾ ਹੈ। ਸੋ ਇਸ ਸਾਰੇ ਪਦਾਰਥਵਾਦੀ ਚਿੰਤਨ ਦੇ ਵਿਕਾਸ ਦਾ ਮੁੱਖ ਅਧਾਰ ਤਰਕ ਹੀ ਰਿਹਾ ਹੈ। ਇਹ ਦਰਸ਼ਨ ਵੀ ਤਰਕ ਦੇ ਸਹਾਰੇ ਹੀ ਅੱਗੇ ਤੁਰੇਗਾ, ਜੇ ਇਸ ਵਿੱਚ ਵੀ ਜੜ੍ਹਤਾ ਆਉਂਦੀ ਹੈ ਤਾਂ ਇਸ ਨੂੰ ਵੀ ਢਹਿੰਦੀਆਂ ਕਲਾਂ ਵੱਲ ਜਾਣ ਤੋਂ ਕੋਈ ਨਹੀਂ ਰੋਕ ਸਕਦਾ। ਇਹੀ ਤਰਕਸ਼ੀਲਤਾ ਦਾ ਪੈਗਾਮ ਹੈ।

ਮਾਰਕਸਵਾਦ ਦਾ ਸੰਬੰਧ ਸਮਾਜ ਨਾਲ ਰਾਜ ਨਾਲ ਹੈ ਜੋ ਵਰਗ ਸੰਘਰਸ਼ ਰਾਹੀ ਸਮਾਜਕ ਬਣਤਰ ਬਦਲ ਕੇ ਲੁਟ ਚੋਘ ਖਤਮ ਕਰਕੇ ਨਿਆਂਕਾਰੀ ਸਮਾਜ ਬਨਾਣ ਦੀ ਲੋਚਾ ਰਖਦਾ ਹੈ। ਪਰ ਨਾਲ ਹੀ ਸਮਾਜਵਾਦੀ ਸਮਾਜ ਦੇ ਰੂਸ ਵਿਚ ਢਹਿ ਢੇਰੀ ਹੋਣ ਦੀ ਦਾਸਤਾਨ ਵੀ ਸਾਡੇ ਸਾਹਮਣੇ ਹੈ। ਇਸ ਦਾ ਹੱਲ ਵੀ ਇਸੇ ਵਿਧੀ ਰਾਹੀ ਮਿਲੇਗਾ।

ਸਾਨੂੰ ਤਰਕਸ਼ੀਲਤਾ ਦੇ ਮੰਤਵ ਵਿਚ ਇਹ ਵੀ ਸ਼ਾਮਲ ਕਰ ਲੈਣਾ ਚਾਹੀਦਾ ਹੈ ਕਿ ਧਰਮ ਜਿਸਦਾ ਮੁੱਖ ਕਾਰਜਖੇਤਰ ਮਨੁੱਖੀ ਮਨ ਹੈ ਉਸ ਨੂੰ (ਮਨ ਨੂੰ) ਪਦਾਰਥਵਾਦੀ ਨਜ਼ਰੀਏ ਨਾਲ ਖੁਰਾਕ ਮੁਹੱਈਆ ਕਰਵਾਈਏ ਨਹੀਂ ਤਾਂ ਉਹ ਧਰਮਾਂ ਦੀ ਖੁਰਲੀ ਵਿਚ ਮੂੰਹ ਮਾਰਦਾ ਰਹੇਗਾ। ਭਾਰਤੀ ਦਰਸ਼ਨ ਵਿਚ ਅਜਿਹੀਆਂ ਕੋਸ਼ਿਸ਼ਾਂ ਹੋਈਆਂ ਹਨ ਪਰ ਉਹਨਾਂ ਵਿਚੋਂ ਭਟਕਾਅ ਦੂਰ ਕਰਦੇ ਹੋਏ ਸਾਨੂੰ ਦਰੁਸਤ ਪਹਿਲ ਕਰਨ ਦੀ ਲੋੜ ਹੈ। ਦੇਵ ਸਮਾਜ ਦੇ ਬਾਨੀ ਸਤਿਆਨੰਦ ਅਗਨੀਹੋਤਰੀ ਜੀ ਨੇ ਕੋਸ਼ਿਸ਼ ਕੀਤੀ ਹੈ। ਸਾਨੂੰ ਧਰਮ ਦੇ ਬਦਲ ਬਣਨ ਦੀ ਸਮਰੱਥਾ ਵਿਕਸਤ ਕਰਨੀ ਚਾਹੀਦੀ ਹੈ। ਕਿਉਂਕਿ ਆਪਣੀ ਗੱਲ ਦੱਸੇ ਬਿਨਾਂ ਦੂਜੇ ਤੋਂ ਉਸਦੀ ਗੱਲ ਛੁਡਾਈ ਨਹੀਂ ਜਾ ਸਕਦੀ। ਸਾਡਾ ਸੰਗਰਾਮ ਹਰ ਮਨੁੱਖੀ ਮਨ ਤੱਕ ਪਹੁੰਚਣਾ ਹੈ ਉਹ ਭਾਵੇਂ ਕਿਸੇ ਵੀ ਵਰਗ ਨਾਲ ਸੰਬੰਧਤ ਹੈ। ਸਾਨੂੰ ਦੁੱਖ, ਸੁੱਖ, ਇੱਛਾ, ਮੁਕਤੀ ਦੀਆਂ ਧਾਰਨਾਵਾਂ ਦੀ ਵਿਆਖਿਆ ਕਰਨੀ ਪਏਗੀ। ਫੇਰ ਹੀ ਅਸੀਂ ਇਹਨਾਂ ਸੁਆਲਾਂ ਦੇ ਅਧਿਆਤਮਵਾਦੀ ਉੱਤਰ ਗਲਤ ਸਿੱਧ ਕਰ ਸਕਾਂਗੇ। ਸਾਨੂੰ ਦੱਸਣਾ ਪਏਗਾ ਕਿ ਅਸੀਂ ਧਰਮ ਕਿਸ ਨੂੰ ਕਹਿੰਦੇ ਹਾਂ, ਅਰਥ ਕੀ ਹੈ, ਕਾਮ ਕੀ ਹੈ ? ਇਸ ਦੇ ਸੰਬੰਧ ਚ ਅਸੀਂ ਕੀ ਸੋਚਦੇ ਹਾਂ? ਸਾਨੂੰ ਮੁਕਤੀ ਦੇ ਸੰਕਲਪ ਦੀ ਆਪਣੀ ਤਰਕਸ਼ੀਲ ਵਿਆਖਿਆ ਕਰਨੀ ਪਏਗੀ। ਫੇਰ ਹੀ ਅਧਿਆਤਮਵਾਦੀ ਮੁਕਤੀ ਤੋਂ ਲੋਕਾਂ ਦੀ ਬੰਦ ਖਲਾਸੀ ਹੋਏਗੀ। ਉਹਨਾਂ ਦੀ ਝੂਠੀ ਮੁਕਤੀ ਦਾ ਪੋਲ ਖੁਲੇਗਾ। ਮਨੁੱਖੀ ਮਨ ਦੀ ਵਿਆਖਿਆ ਕਰਨੀ ਪਏਗੀ। ਮਾੜੇ ਭਾਵਾਂ, ਚੰਗੇ ਭਾਵਾਂ ਦੀ ਨਿਖੇੜ ਕਰਕੇ ਚੰਗੇ ਭਾਵਾਂ ਦੇ ਲਈ ਸੰਗਰਾਮ ਕਰਨਾ ਪਏਗਾ। ਭੌਤਿਕਵਾਦੀਆਂ ਤੇ ਮੁੱਖ ਦੋਸ਼ ਇਹ ਲਾਇਆ ਜਾਂਦਾ ਹੈ ਕਿ ਇਹਨਾਂ ਦੀ ਨੀਤੀ ਖਾਓ ਪੀਓ, ਮੌਜ ਕਰੋ ਦੀ ਹੈ। ਇਸ ਬਾਰੇ ਅਸੀਂ ਕੀ ਸੋਚਦੇ ਹਾਂ। ਇਸ ਬਾਰੇ ਤਰਕਸ਼ੀਲ ਨਜਰੀਆ ਕੀ ਹੈ। ਮੁੱਕਦੀ ਗੱਲ ਸੰਘਰਸ਼ ਦੇ ਦੋਹਵੇਂ ਖੇਤਰਾਂ, ਸਮਾਜ ਅਤੇ ਵਿਅਕਤੀ ਬਾਰੇ ਸਪਸ਼ਟ ਹੋਣਾ ਪਏਗਾ। ਵਿਧੀ ਸਾਡੇ ਕੋਲ ਹੈ। ਉਦਮ ਦੀ ਲੋੜ ਹੈ।

---

*ਪੁਸਤਕ ਸਹਿਯੋਗ*

*1. ਭਾਰਤੀ ਦਰਸ਼ਨ - ਆਰ. ਡੀ. ਨਿਰਾਕਾਰੀ*

*2. ਧਰਮ ਦੀ ਉਤਪਤੀ ਤੇ ਵਿਕਾਸ - ਮੈਕਸਮੂਲਰ*

ਸਾਡਾ ਵਿਰਸਾ

# ਕੁਝ ਪ੍ਰਸਿੱਧ ਪੰਜਾਬੀ ਵਿਗਿਆਨੀ

*ਡਾ. ਹਰਦੇਵ ਸਿੰਘ ਵਿਰਕ*

ਜਦੋਂ ਵੀ 'ਪੰਜਾਬ ਦੀ ਭਾਰਤ ਨੂੰ ਦੇਣ' ਵਿਸ਼ੇ ਤੇ ਬਹਿਸ ਛਿੜਦੀ ਹੈ ਤਾਂ ਆਮ ਤੌਰ ਤੇ ਦੋ ਹੀ ਪ੍ਰਮੁੱਖ ਤੱਥ ਸਾਹਮਣੇ ਉਭਰ ਕੇ ਆਉਂਦੇ ਹਨ ਪੰਜਾਬ ਭਾਰਤ ਦੀ ਖੜਗਭੁਜ ਅਤੇ ਅੰਨਦਾਤਾ ਹੈ। ਜਦੋਂ ਕਦੇ ਸਭਿਆਚਾਰ ਦੀ ਗੱਲ ਛਿੜਦੀ ਹੈ ਤਾਂ ਮਖੌਲ ਵਜੋਂ ਪੰਜਾਬ ਦੇ ਕਲਚਰ ਨੂੰ ਅੰਗਰੀਕਲਚਰ ਹੀ ਕਿਹਾ ਜਾਦਾ ਹੈ; ਇਹ ਗੱਲ ਵਿਗਿਆਨ ਬਾਰੇ ਵੀ ਕਹੀ ਜਾਂਦੀ ਹੈ ਕਿ ਪੰਜਾਬ ਵਿਚ ਵਿਗਿਆਨਕ ਕਲਚਰ ਦੀ ਘਾਟ ਹੈ। ਇਸ ਲੇਖ ਵਿਚ ਵਿਗਿਆਨਕ ਕਲਚਰ ਬਾਰੇ ਤਾਂ ਬਹਿਸ ਨਹੀਂ ਛੇੜਦੇ ਪਰੰਤੂ ਪ੍ਰਸਿੱਧ ਪੰਜਾਬੀ ਵਿਗਿਆਨੀਆਂ ਬਾਰੇ ਚਰਚਾ ਕਰਕੇ ਸਿੱਧ ਕਰਾਂਗੇ ਕਿ ਪੰਜਾਬ ਭਾਰਤ ਦੇ ਬਾਕੀ ਸੂਬਿਆਂ ਦੇ ਮੁਕਾਬਲੇ ਕਿਸੇ ਤਰ੍ਹਾਂ ਵੀ ਫਾਡੀ ਨਹੀਂ ਰਿਹਾ।

ਭਾਰਤ ਵਿਚ ਆਧੁਨਿਕ ਵਿਗਿਆਨ ਦੀ ਪਰੰਪਰਾ ਅੰਗਰੇਜ਼ਾਂ ਦੇ ਰਾਜ ਦੀ ਦੇਣ ਹੈ। ਸਭ ਤੋਂ ਪਹਿਲਾਂ ਵਿਗਿਆਨਕ ਖੋਜ ਦੇ ਕੇਂਦਰ ਕਲਕੱਤਾ, ਬੰਬਈ ਅਤੇ ਮਦਰਾਸ ਦੀਆਂ ਯੂਨੀਵਰਸਿਟੀਆਂ ਵਿਚ ਸਥਾਪਿਤ ਹੋਏ। ਪੰਜਾਬ ਵਿਚ ਖਾਲਸਾ ਰਾਜ ਸਮੇਂ ਫੌਜੀ ਸਿਖਲਾਈ ਅਤੇ ਤੋਪਖਾਨਾ ਪੱਛਮੀ ਦੇਸ਼ਾਂ ਦੀ ਰਵਾਇਤ ਅਨੁਸਾਰ ਢਾਲਿਆ ਗਿਆ। ਪਰੰਤੂ ਸ਼ੁੱਧ ਵਿਗਿਆਨ ਦੀ ਸਿਖਲਾਈ ਦੀ ਉੱਕੀ ਹੀ ਅਣਹੋਂਦ ਸੀ। ਤੋਪਾਂ ਦੀ ਢਲਾਈ ਦਾ ਕੰਮ ਮੁਸਲਮਾਨ ਕਾਰੀਗਰ ਕਰਦੇ ਸਨ ਅਤੇ ਸਿੱਖ ਸਰਦਾਰਾਂ ਵਿਚੋਂ ਲਹਿਣਾ ਸਿੰਘ ਮਜੀਠੀਆ ਨੂੰ ਤਾਰਾ ਵਿਗਿਆਨ ਦਾ ਸ਼ੌਕ ਸੀ। ਯਾਦ ਰਹੇ ਕਿ ਉੱਨੀਵੀਂ ਸਦੀ ਵਿਚ ਵਿਗਿਆਨ ਦੀ ਸਿੱਖਿਆ ਯੂਰਪ ਵਿਚ ਪ੍ਰਵਾਨ ਚੜ੍ਹ ਚੁੱਕੀ ਸੀ ਕਿਉਂਕਿ ਇੰਡਸਟਰੀਅਲ ਇਨਕਲਾਬ ਕਾਰਨ ਵਿਗਿਆਨ ਅਤੇ ਟੈਕਨਾਲੋਜੀ ਦਾ ਬੋਲ ਬਾਲਾ ਹੋ ਗਿਆ ਸੀ।

ਪੰਜਾਬ ਵਿਚ ਅੰਗਰੇਜ਼ੀ ਰਾਜ ਦੀ ਆਮਦ ਸਮੇਂ ਵਿੱਦਿਆ ਦੇ ਕੇਂਦਰ ਅਖਾੜੇ, ਧਰਮਸ਼ਾਲਾਵਾਂ ਅਤੇ ਮਦਰੱਸੇ ਸਨ। ਕਾਲਜ ਜਾਂ ਯੂਨੀਵਰਸਿਟੀ ਨਾਂ ਦੀ ਕੋਈ ਬਲਾ ਨਹੀਂ ਸੀ। ਅੰਗਰੇਜ਼ੀ ਰਾਜ ਸਮੇਂ ਲਾਹੌਰ, ਅੰਮ੍ਰਿਤਸਰ ਅਤੇ ਪਟਿਆਲਾ ਆਧੁਨਿਕ ਵਿੱਦਿਆ ਦੇ ਕੇਂਦਰ ਬਣ ਗਏ ਅਤੇ ਮਾੜੀ ਮੋਟੀ ਵਿਗਿਆਨ ਦੀ ਸਿੱਖਿਆ ਵੀ ਸ਼ੁਰੂ ਹੋ ਗਈ।

ਵੀਹਵੀਂ ਸਦੀ ਦੇ ਸ਼ੁਰੂ ਵਿਚ ਵਿਗਿਆਨਕ ਖੋਜ ਸ਼ੁਰੂ ਹੋਈ ਅਤੇ ਇਸ ਦਾ ਮੋਢੀ ਮਹਾਨ ਰਸਾਇਣ ਵਿਗਿਆਨੀ ਪ੍ਰੋ. ਪੂਰਨ ਸਿੰਘ ਸੀ ਜੋ ਵਧੇਰੇ ਕਰਕੇ ਪੰਜਾਬੀ ਜਗਤ ਵਿਚ ਸਾਹਿਤਕਾਰ ਕਰਕੇ ਹੀ ਜਾਣਿਆ ਜਾਂਦਾ ਹੈ। ਟੋਕੀਓ, ਜਪਾਨ ਤੋਂ ਫਾਰਮੇਸਟੀਕਲ ਕੈਮਿਸਟਰੀ ਦੀ ਟ੍ਰੇਨਿੰਗ ਉਪਰੰਤ ਉਹ ਲਾਹੌਰ ਆਪਣੀ ਪ੍ਰਾਈਵੇਟ ਫੈਕਟਰੀ ਲਗਾ ਕੇ ਕਈ ਕਿਸਮ ਦੇ ਤੇਲ ਅਤੇ ਥਾਈਮੋਲ ਦੇ ਕ੍ਰਿਸਟਲ ਤਿਆਰ ਕਰਨ ਦਾ ਕੰਮ ਸ਼ੁਰੂ ਕਰਦਾ ਹੈ। ਪਰੰਤੂ ਆਪਣੇ ਅਲਬੇਲੇਪਨ ਕਾਰਨ ਸਭ ਭੱਠੀਆਂ ਤਹਿਸ ਨਹਿਸ ਕਰਕੇ ਡੇਹਰਾਦੂਨ ਦੀ ਰਮਣੀਕ ਵਾਦੀ ਵਿਚ ਡੇਰਾ ਲਗਾ ਲੈਂਦਾ ਹੈ। ਪੂਰਨ ਸਿੰਘ ਫਾਰੈਸਟ ਖੋਜ ਸੰਸਥਾ (ਡੇਹਰਾਦੂਨ) ਦਾ ਪਹਿਲਾ ਪੰਜਾਬੀ ( ਅਤੇ ਭਾਰਤੀ) ਰਾਇਲ ਕੈਮਿਸਟ ਨਿਯੁਕਤ ਹੋਇਆ। ਉਹ 1907 ਤੋਂ ਲੈ ਕੇ 1918 ਈ. ਤੱਕ ਆਪਣੀ ਖੋਜ ਦੇ ਸਿੱਟੇ 55 ਖੋਜ ਪੱਤਰਾਂ ਅਤੇ ਰਿਪੋਰਟਾਂ ਦੀ ਸ਼ਕਲ ਵਿਚ ਛਾਪ ਚੁੱਕੇ ਸਨ। ਫਾਰੈਸਟ ਖੋਜ ਸੰਸਥਾ ਡੇਹਰਾਦੂਨ ਦੀ ਲਾਇਬ੍ਰੇਰੀ ਵਿੱਚ ਇਨ੍ਹਾਂ ਖੋਜ ਪੱਤਰਾਂ ਦੀ ਜਿਲਦਬੱਧ ਕਾਪੀ ਤੋਂ ਖੋਜ ਦੇ ਕੰਮ ਬਾਰੇ ਗਿਆਨ ਹੋ ਜਾਂਦਾ ਹੈ। ਪੂਰਨ ਸਿੰਘ ਦੀ ਖੋਜ ਬਹੁ ਪੱਖੀ ਹੀ। ਉਹ ਭਾਰਤ ਵਿੱਚ ਸਭ ਤੋਂ ਉੱਘੇ ਫਾਰੈਸਟ ਕੈਮਿਸਟ ਸਨ ਅਤੇ ਫਾਰੈਸਟ ਪ੍ਰਾਡਕਟਸ ਤਿਆਰ ਕਰਨ ਦੇ ਮਾਹਿਰ। ਡੇਹਰਾਦੂਨ ਦੇ ਖੋਜ ਪੱਤਰਾਂ ਤੋਂ ਸਿੱਧ ਹੁੰਦਾ ਹੈ ਕਿ ਆਪ ਨੇ ਤਾਰਪੀਨ ਦਾ ਤੇਲ, ਕਈ ਕਿਸਮ ਦੇ ਟੈਨਿਨ, ਰਬੜ, ਸ਼ੈਲਕ ਅਤੇ ਲੱਕੜੀ ਦੇ ਕੈਲੋਰੀਮੀਟਰਿਕ ਟੈਸਟ ਅਤੇ ਦਵਾਈਆਂ ਤਿਆਰ ਕਰਨ ਲਈ ਕਈ ਕਿਸਮ ਦੇ ਪੌਦੇ ਉਗਾਉਣ ਦਾ ਕੰਮ ਸ਼ੁਰੂ ਕੀਤਾ। ਕਫੂਰ ਦਾ ਤੇਲ ਤਿਆਰ ਕਰਨ ਲਈ ਨਵੀਂ ਕਿਸਮ ਦਾ ਦ੍ਰਵਣ ਯੰਤਰ ਆਪਣੀ ਪ੍ਰਯੋਗਸ਼ਾਲਾ ਵਿਚ ਹੀ ਤਿਆਰ ਕੀਤਾ। ਇਹ ਖੋਜ ਸਿੱਟੇ ਕੈਮੀਕਲ ਸੋਸਾਇਟੀ ਆਫ਼ ਜਪਾਨ ਅਤੇ ਇੰਮਪੀਰੀਅਲ ਕੈਮੀਕਲ ਸੋਸਾਇਟੀ, ਲੰਡਨ ਦੇ ਖੋਜ ਰਿਸਾਲਿਆਂ ਤੋ ਇਲਾਵਾ ਇੰਡੀਅਨ ਫ਼ਾਰੈਸਟਰ ਰਸਾਲੇ ਵਿਚ ਵੀ ਛਪੇ। ਪੂਰਨ ਸਿੰਘ ਦੋਹਾਂ ਹੀ ਸੋਸਾਇਟੀਆਂ ਦੇ ਸਨਮਾਨਿਤ ਮੈਂਬਰ ਵੀ ਰਹੇ।

ਡੇਹਰਾਦੂਨ ਦੀ ਨੌਕਰੀ ਤੋਂ ਅਸਤੀਫਾ ਦੇਣ ਉਪਰੰਤ ਪੂਰਨ ਸਿੰਘ ਰਾਜ ਦਰਬਾਰਾਂ ਦੇ ਚੱਕਰ ਵਿੱਚ ਫਸ ਗਿਆ। ਉਹ ਪਟਿਆਲੇ, ਗਵਾਲੀਅਰ, ਕਸ਼ਮੀਰ ਅਤੇ ਸਰੱਦੀਆ ਸ਼ੂਗਰ ਫੈਕਟਰੀ, ਗੋਰਖਪੁਰ ਵਿਚ ਬਤੌਰ ਕੈਮਿਸਟ ਅਤੇ ਸ਼ੂਗਰ ਟੈਕਨਾਲੋਜਿਸਟ ਦੇ ਕੰਮ ਕਰਦਾ ਰਿਹਾ। ਉਸ ਦੀ ਸਭ ਤੋਂ ਮਸ਼ਹੂਰ ਕਾਢ ਖੰਡ ਸਾਫ ਕਰਨ ਦਾ ਨਵਾਂ ਤਰੀਕਾ ਸੀ ਜਿਸ ਵਿੱਚ ਹੱਡੀਆਂ ਦਾ ਕਾਰਬਨ ਵਰਤੇ ਬਗੈਰ ਹੀ ਕੰਮ ਸਿਰੇ ਚੜ੍ਹ ਗਿਆ। ਇਸ ਕਾਢ ਨੂੰ 'ਰੰਗ ਕੱਪ' ਦੇ ਨਾਮ ਹੇਠ ਪੇਟੈਂਟ ਕਰਵਾਇਆ ਗਿਆ। ਹੈਰਾਨੀ ਦੀ ਗੱਲ ਹੈ ਕਿ ਇਸ ਕਾਢ ਲਈ ਪੂਰਨ ਸਿੰਘ ਨੇ ਕਿਸੇ ਖੋਜ ਰਸਾਲੇ ਦੀ ਵਰਤੋਂ ਨਹੀਂ ਕੀਤੀ ਸਗੋਂ ਆਪਣੀ ਮੌਲਿਕ ਸੋਚਣੀ ਦੁਆਰਾ ਹੀ ਵਿਧੀ ਤਿਆਰ ਕੀਤੀ। ਸ਼ੂਗਰ ਟੈਕਨਾਲੋਜੀ ਦੇ ਮਾਹਿਰ ਇਸ ਖੋਜ ਦੀ ਪ੍ਰਸੰਸਾ ਕਰਨ ਲੱਗੇ ਕਿਉਂਕਿ ਇਹ 150 ਸਾਲ ਤੋਂ ਚੱਲੀ ਆ ਰਹੀ ਵਿਧੀ ਨੂੰ ਮਾਤ ਕਰਦੀ ਸੀ।

1926 ਈ. ਵਿੱਚ ਅੰਗਰੇਜ਼ ਸਰਕਾਰ ਨੇ ਪ੍ਰੋ. ਪੂਰਨ ਸਿੰਘ ਦੀਆਂ ਵਿਗਿਆਨਕ ਖੋਜਾਂ ਨੂੰ ਮੁੱਖ ਰੱਖ ਕੇ ਜੜ੍ਹਾਂ ਵਾਲੇ ਕੋਲ ਚੱਕ ਨੰ: 73/19 ਵਿੱਚ 15 ਮੁਰੱਬੇ ਰੋਸ਼ਾ ਘਾਹ ਉਗਾਉਣ ਲਈ ਅਲਾਟ ਕਰ ਦਿੱਤੇ। ਰੋਸ਼ਾ ਘਾਹ ਤੋਂ ਤਿਆਰ ਕੀਤਾ ਤੇਲ ਬਾਹਰਲੇ ਦੇਸ਼ਾਂ ਵਿੱਚ ਐਕਸਪੋਰਟ ਹੋਣ ਲੱਗਾ ਅਤੇ ਪੰਜਾਬ ਦੀ ਬਾਰ ਨੂੰ ਖੇਤੀ ਯੋਗ ਬਣਾ ਦਿੱਤਾ ਗਿਆ। ਪੂਰਨ ਸਿੰਘ ਬਾਰ ਦੇ ਜਾਂਗਲੀ ਲੋਕਾਂ ਦੀ ਛੂਹ ਕਾਰਨ ਵਿਗਿਆਨੀ ਤੋਂ ਸਾਹਿਤਕਾਰ ਹੋ ਨਿਬੜਿਆ ਅਤੇ ਉਸਦੀਆ ਮਹਾਨ ਸਾਹਿਤਕ ਕਿਰਤਾਂ ਇਸ ਦੌਰ ਦੀਆਂ ਪ੍ਰਤੀਕ ਹਨ।

ਰਸਾਇਣ ਵਿਗਿਆਨ ਵਿੱਚ ਪੰਜਾਬ ਦੀ ਭਾਰਤ ਨੂੰ ਦੇਣ ਅਣਗੌਲੀ ਨਹੀਂ ਰਹਿ ਸਕਦੀ। ਪੰਜਾਬੀ ਵਿਗਿਆਨੀਆਂ ਨੇ ਇਸ ਵਿਸ਼ੇ ਵਿੱਚ ਚੰਗੀ ਮੁਹਾਰਤ ਹਾਸਿਲ ਕੀਤੀ ਹੈ। ਬਨਾਰਸ ਹਿੰਦੂ ਯੂਨੀਵਰਸਿਟੀ ਦੇ ਵਧੇਰੇ ਮੁਖੀ ਰਸਾਇਣ ਵਿਗਿਆਨੀ ਪੰਜਾਬ ਦੇ ਹੀ ਜੰਮਪਲ ਸਨ। ਇਨਾਂ ਵਿਚੋਂ ਬਾਵਾ ਕਰਤਾਰ ਸਿੰਘ ਅਤੇ ਪ੍ਰੋ. ਗੁਰਬਖਸ਼ ਸਿੰਘ ਦੇ ਨਾਮ ਵਰਨਣ ਯੋਗ ਹਨ। ਡਾ. ਐਸ. ਐਸ. ਭਟਨਾਗਰ ਅਤੇ ਡਾ. ਜੀ. ਐਸ. ਸਿੱਧੂ [illegible] ਦੀ ਉੱਚੀ ਖੋਜ ਸੰਸਥਾ



ਕੌਂਸਿਲ ਆਫ ਸਾਇੰਟੇਫਿਕ ਐਂਡ ਇੰਡਸਟਰੀਅਲ ਰੀਸਰਚ, ਦੇ ਡਾਇਰੈਕਟਰ ਰਹਿ ਚੁੱਕੇ ਹਨ, ਵੀ ਪੰਜਾਬੀ ਰਸਾਇਣ ਵਿਗਿਆਨੀ ਹੀ ਕਹੇ ਜਾ ਸਕਦੇ ਹਨ। ਵਰਤਮਾਨ ਦੌਰ ਦੇ ਘੁਲਾਟੀਆ ਵਿੱਚੋਂ ਪ੍ਰੋ. ਨਰਿੰਦਰ ਸਿੰਘ ਪੂਨੀਆਂ, ਡਾ. ਨਿਤਿਆਨੰਦ, ਪ੍ਰੋ. ਸੁਰਜੀਤ ਸਿੰਘ ਸੰਧੂ, ਪ੍ਰੋ. ਹਰਜੀਤ ਸਿੰਘ, ਪ੍ਰੋ. ਰਾਮਪਾਲ ਅਤੇ ਡਾ. ਸੁਖਦੇਵ ਆਪਣੀ ਖੋਜ ਕਾਰਣ ਪ੍ਰਵਾਨ ਚੜ੍ਹੇ ਹਨ।

ਭੌਤਿਕ ਵਿਗਿਆਨ ਦੇ ਖੇਤਰ ਵਿਚ ਕੇਵਲ ਇੱਕੋ ਇੱਕ ਪੰਜਾਬੀ ਵਿਗਿਆਨੀ ਅੰਤਰ ਰਾਸ਼ਟਰੀ ਪੱਧਰ ਤੱਕ ਨਾਮਣਾ ਖੱਟ ਸਕਿਆ ਹੈ। ਪ੍ਰੋ. ਪਿਆਰਾ ਸਿੰਘ ਗਿੱਲ ਨੇ ਕਾਸਮਿਕ ਕਿਰਣਾਂ ਦੀ ਖੋਜ ਵਿਚ ਆਪਣਾ ਯੋਗਦਾਨ ਪਾਇਆ ਅਤੇ 1933 ਤੋਂ ਲੈ ਕੇ 1944 ਤੱਕ ਸਤਾਰਾਂ ਵਾਰ ਉਤਰੀ ਧਰੁਵ ਤੱਕ ਸਮੁੰਦਰੀ ਸਫਰ ਕਰਕੇ ਕਾਸਮਿਕ ਕਿਰਨਾਂ ਦੇ ਲੈਟੀਚੂਡ ਪ੍ਰਭਾਵ ਦੀ ਵਿਆਖਿਆ ਕੀਤੀ। ਇਸੇ ਤਰ੍ਹਾਂ ਹੀ ਬੀ-52 ਬੰਬਰ ਹਵਾਈ ਜਹਾਜ਼ ਦੀਆਂ ਉਡਾਣਾਂ ਭਰ ਕੇ ਕਿਰਨਾਂ ਦੇ ਐਲਟੀਚੂਡ ਪ੍ਰਭਾਵ ਨੂੰ ਵੀ ਘੋਖਿਆ ਗਿਆ। ਅਮਰੀਕਾ ਤੋਂ ਪੰਡਿਤ ਨਹਿਰੂ ਦੇ ਮਸ਼ਵਰੇ ਨਾਲ ਭਾਰਤ ਪਹੁੰਚ ਕੇ ਪਹਿਲਾਂ ਲਾਹੌਰ, ਫਿਰ ਬੰਬਈ ਅਤੇ ਅਖੀਰ ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਅਤੇ ਗੁਲਮਰਗ ਕਾਸਮਿਕ-ਰੇ ਪ੍ਰਯੋਗਸ਼ਾਲਾ ਵਿਚ ਭੌਤਿਕ ਵਿਗਿਆਨ ਦੀ ਖੋਜ ਦਾ ਕੇਂਦਰ ਸਥਾਪਿਤ ਕੀਤਾ। ਇਹ ਬੜੇ ਫਖਰ ਦੀ ਗੱਲ ਹੈ ਕਿ ਉੱਤਰੀ ਭਾਰਤ ਦੀਆਂ ਪ੍ਰਮੁੱਖ ਯੂਨੀਵਰਸਿਟੀਆਂ ਅਤੇ ਖੋਜ ਸੰਸਥਾਵਾਂ ਵਿੱਚ ਜਿਧਰੇ ਕਿਧਰੇ ਵੀ ਕੋਈ ਸਿਰਕੱਢ ਪੰਜਾਬੀ ਭੌਤਿਕ ਵਿਗਿਆਨੀ ਨਜ਼ਰ ਪੈਂਦਾ ਹੈ, ਉਹ ਡਾਕਟਰ ਗਿੱਲ ਦਾ ਹੀ ਚੇਲਾ-ਬਾਲਾ ਸਮਝਿਆ ਜਾ ਸਕਦਾ ਹੈ।

ਪ੍ਰੋ. ਗਿੱਲ ਅਖੀਰਲੇ ਸਾਲਾਂ ਵਿਚ ਯੂਨੀਵਰਸਿਟੀ ਸੇਵਾ ਤੋਂ ਮੁਕਤ ਹੋ ਕੇ ਚੰਡੀਗੜ੍ਹ ਵਿੱਚ ਵਿਗਿਆਨਕ ਖੋਜ ਯੰਤਰਾਂ ਲਈ ਇੱਕ ਸੰਸਥਾ ਦੇ ਮੋਢੀ ਅਤੇ ਸਿਰਜਣਹਾਰ ਬਣ ਗਏ। ਪੰਜਾਬ ਲਾਗੇ ਸੀ. ਐਸ. ਆਈ. ਆਰ. ਦੀ ਕੇਵਲ ਇਹੋ ਇੱਕ ਖੋਜ ਸੰਸਥਾ ਸਥਾਪਿਤ ਹੋਈ ਹੈ ਜਿਸ ਵਿੱਚ ਬਣੇ ਯੰਤਰ ਭਾਰਤ ਬਾਹਰਲੇ ਹੋਰ ਦੇਸ਼ਾਂ ਵਿੱਚ ਵੀ ਖੋਜ ਦੇ ਕੰਮਾਂ ਵਿੱਚ ਵਰਤੇ ਜਾਂਦੇ ਹਨ। ਪ੍ਰੋ. ਗਿੱਲ ਇੱਕ ਅਦੁੱਤੇ ਵਿਅਕਤੀ ਹਨ ਜੋ ਰਿਟਾਇਰ ਹੋ ਕੇ ਵੀ ਆਪਣਾ ਸਮਾਂ ਅਜਾਈਂ ਨਹੀਂ ਗਵਾ ਰਹੇ ਸਗੋਂ ਮੁਹਾਲੀ ਦੇ ਇੰਡਸਟਰੀਅਲ ਇਲੈਕਟ੍ਰਾਨਿਕਸ ਕੰਪਲੈਕਸ ਵਿੱਚ ਬੈਠੇ ਟੇਪ ਰਿਕਾਰਡਰਾਂ ਵਿੱਚ ਵਰਤੇ ਜਾਣ ਵਾਲੇ ਪੁਰਜ਼ੇ ਤਿਆਰ ਕਰਕੇ ਭਾਰਤ ਤੋਂ ਬਾਹਰ ਐਕਸਪੋਰਟ ਕਰ ਰਹੇ ਹਨ।

ਬਨਸਪਤੀ ਵਿਗਿਆਨ ਵਿੱਚ ਪੰਜਾਬੀ ਵਿਗਿਆਨੀ ਆਪਣੀ ਚੋਖੀ ਥਾਂ ਬਣਾ ਚੁੱਕੇ ਹਨ। ਡਾਕਟਰ ਬੀਰਬਲ ਸਾਹਨੀ ਲਾਹੌਰ ਦੇ ਮੰਨੇ ਪ੍ਰਮੰਨੇ ਖੋਜੀ ਸਨ। ਉਨ੍ਹਾਂ ਨੇ ਛੋਟੀ ਉਮਰ ਵਿੱਚ ਹੀ ਨਾਮਣਾ ਖੱਟਿਆ ਪਰੰਤੂ ਜਲਦੀ ਅਕਾਲ ਚਲਾਣਾ ਕਰ ਗਏ। ਉਨ੍ਹਾਂ ਦੀ ਯਾਦ ਵਿੱਚ ਲਖਨਊ ਵਿਖੇ ਇੱਕ ਸੰਸਥਾ ਕਾਇਮ ਕੀਤੀ ਗਈ ਜੋ ਡਾ. ਸਾਹਨੀ ਦੀ ਪੈਲੀਓਬਾਟਨੀ ਵਿੱਚ ਆਰੰਭੀ ਖੋਜ ਨੂੰ ਜਾਰੀ ਰੱਖ ਰਹੀ ਹੈ।

ਡਾ. ਐਮ. ਐਸ. ਰੰਧਾਵਾ ਜੋ ਪੰਜਾਬੀ ਸੱਭਿਆਚਾਰ ਦੇ ਰੂਹੇ ਰਵਾਂ ਰਹੇ, ਖੁਦ ਇੱਕ ਬਾਟੈਨਿਸਟ ਸਨ। ਭਾਵੇਂ ਵਿਗਿਆਨਿਕ ਖੇਤਰ ਵਿੱਚ ਉਹਨਾਂ ਦਾ ਕੋਈ ਉੱਘਾ ਚਰਚਾ ਨਹੀਂ ਮਿਲਦਾ ਪਰੰਤੂ ਖੇਤੀਬਾੜੀ ਨੂੰ ਉੱਨਤ ਕਰਨ ਵਿੱਚ ਜੋ ਯੋਗਦਾਨ ਡਾ. ਰੰਧਾਵਾ ਦਾ ਹੈ, ਉਹ ਕਿਸੇ ਵਿਆਖਿਆ ਦਾ ਮੁਥਾਜ ਨਹੀਂ।

ਖੇਤੀਬਾੜੀ ਦੇ ਹਰੇ ਇਨਕਲਾਬ ਵਿੱਚ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਨੇ ਬੜੇ ਮਾਅਰਕੇ ਦਾ ਕੰਮ ਕੀਤਾ ਹੈ। ਇਸ ਕੰਮ ਵਿੱਚ ਪੰਜਾਬ ਦੇ ਕਈ ਦਰਜਨ ਵਿਗਿਆਨੀ ਆਪਣਾ ਜਸ ਖੱਟ ਚੁੱਕੇ ਹਨ ਅਤੇ ਰਫੀ ਅਹਿਮਦ ਕਿਦਵਾਈ ਐਵਾਰਡ ਪ੍ਰਾਪਤ ਕਰ ਚੁੱਕੇ ਹਨ। ਇਨ੍ਹਾਂ ਸਭ ਵਿੱਚੋਂ ਮੋਹਰੀ ਡਾ. ਖੇਮ ਸਿੰਘ ਗਿੱਲ ਹੈ ਜੋ ਕਿ ਨਵੇਂ ਬੀਜਾਂ ਦੀ ਖੋਜ ਕਰਕੇ ਭਾਰਤ ਅਤੇ ਅੰਤਰ ਰਾਸ਼ਟਰੀ ਪੱਧਰ ਉੱਪਰ ਜਾਣਿਆ ਜਾਂਦਾ ਹੈ।

ਡਾਕਟਰੀ ਵਿਗਿਆਨ ਵਿੱਚ ਪੰਜਾਬੀ ਵਿਗਿਆਨੀ ਬਾਹਰਲੇ ਦੇਸ਼ਾਂ ਵਿਚ ਕਾਫੀ ਚਮਕੇ ਹਨ ਅਤੇ ਇੰਡੀਅਨ ਕੌਂਸਿਲ ਆਫ ਮੈਡੀਕਲ ਸਾਇੰਸਜ ਦਾ ਮੌਜੂਦਾ ਡਾਇਰੈਕਟਰ, ਪ੍ਰੋਫੈਸਰ ਏ. ਐਸ. ਪੈਂਟਲ ਵੀ ਪੰਜਾਬੀ ਹੀ ਹੈ। ਇਹ ਦੱਸਣਾ ਯੋਗ ਹੋਵੇਗਾ ਕਿ ਭਾਰਤੀ ਵਿਗਿਆਨੀਆਂ ਦੇ ਖੋਜ ਸਿੱਟੇ ਜੋ ਦੁਨੀਆ ਭਰ ਦੇ ਖੋਜ ਰਸਾਲਿਆਂ ਵਿੱਚ ਹਵਾਲੇ ਵਜੋਂ ਵਰਤੇ ਗਏ, ਉਨ੍ਹਾਂ ਵਿਚੋਂ ਪ੍ਰੋ. ਪੈਂਟਲ ਦੀ ਖੋਜ ਪਹਿਲਾ ਸਥਾਨ ਪ੍ਰਾਪਤ ਕਰ ਚੁੱਕੀ ਹੈ।

ਇੱਕੀਵੀ ਸਦੀ ਵਿਚ ਪ੍ਰਵੇਸ਼ ਲਈ ਇਲੈਕਟ੍ਰੋਨਿਕਸ ਅੱਜ ਕੱਲ ਭਾਰਤ ਦੀ ਪਹਿਲੀ ਲੋੜ ਹੈ। ਇਸ ਖੇਤਰ ਵਿੱਚ ਵੀ ਪੰਜਾਬੀ ਵਿਗਿਆਨੀ ਵੀ ਮੋਹਰੀ ਹਨ। ਡਾ. ਅਮਰਜੀਤ ਸਿੰਘ ਪੀਲਾਨੀ ਵਿਖੇ, ਇਲੈਕਟ੍ਰਾਨਿਕਸ ਦੀ ਉੱਘੀ ਖੋਜ ਸੰਸਥਾ ਸੀਰੀ (Ceeri) ਦੇ ਡਾਇਰੈਕਟਰ ਰਹੇ ਹਨ ਅਤੇ ਇਲੈਕਟ੍ਰਾਨਿਕਸ ਇੰਡਸਟਰੀ ਨੂੰ ਭਾਰਤ ਵਿੱਚ ਪੱਕੇ ਪੈਰ੍ਹਾਂ ਤੇ ਖੜਾ ਕਰਨ ਲਈ ਅਜੇ ਵੀ ਜੁਟੇ ਹੋਏ ਹਨ।

ਪੁਲਾੜ ਵਿਗਿਆਨ ਵਿੱਚ ਪੰਜਾਬੀ ਵਿਗਿਆਨੀ ਭਾਰਤ ਦੀ ਅਗਵਾਈ ਕਰ ਚੁੱਕੇ ਹਨ। ਪ੍ਰੋ. ਸਤੀਸ਼ ਧਵਨ ਇਸਰੋ ਦੇ ਮੁਖੀ ਰਹਿ ਚੁੱਕੇ ਹਨ ਅਤੇ ਭਾਰਤ ਨੂੰ ਪੁਲਾੜ ਦੀ ਦਹਿਲੀਜ ਤੱਕ ਪਹੁੰਚਾਉਣ ਦਾ ਸਿਹਰਾ ਪ੍ਰੋ. ਧਵਨ ਦੇ ਸਿਰ ਹੀ ਹੈ। ਮੌਜੂਦਾ ਯੂ. ਜੀ. ਸੀ. ਚੇਅਰਮੈਨ, ਪ੍ਰੋ. ਯਸ਼ਪਾਲ ਦੀ ਪੁਲਾੜ ਵਿਗਿਆਨ ਨਾਲ ਸਬੰਧਿਤ ਖੋਜ ਸੰਸਥਾ 'ਸੈਕ' (Space Applications Centre) ਦੇ ਡਾਇਰੈਕਟਰ ਰਹਿ ਚੁੱਕੇ ਹਨ। ਪੰਜਾਬੀ ਯੂਨੀਵਰਸਿਟੀ ਵੀ ਇਸ ਖੇਤਰ ਵਿੱਚ ਆਪਣਾ ਯੋਗਦਾਨ ਪਾਉਣ ਲਈ ਪਲਸੇਟੇ ਮਾਰ ਰਹੀ ਹੈ।

ਇੰਜੀਨੀਅਰਿਂਗ ਵਿਗਿਆਨ ਵਿੱਚ ਭਾਵੇਂ ਪੰਜਾਬੀ ਕਾਰੀਗਰ ਦਾ ਪੰਜਾਬੀ ਵਿਗਿਆਨੀ ਨਾਲੋਂ ਵਧੇਰੇ ਯੋਗਦਾਨ ਹੈ, ਪਰੰਤੂ ਫਿਰ ਵੀ ਕੁਝ ਕੁ ਨਾਂ ਵਰਨਣਯੋਗ ਹਨ। ਡਾ. ਸੂਰੀ ਟਰਾਂਸਮਿਸ਼ਨ ਸਿਸਟਮ ਉੱਨਤ ਕਰਕੇ ਆਪਣਾ ਨਾਮ ਰੋਸ਼ਨ ਕਰ ਚੁੱਕੇ ਹਨ ਅਤੇ ਡਾ. ਮਰਵਾਹਾ ਇੰਡੀਅਨ ਸਕੂਲ ਆਫ ਮਾਈਨਜ ਦੇ ਡਾਇਰੈਕਟਰ ਹਨ।

ਵਿਗਿਆਨ ਨੂੰ ਹਰਮਨ ਪਿਆਰਾ ਬਣਾਉਣ ਵਿਚ ਪੰਜਾਬੀ ਵਿਗਿਆਨੀ ਕਿਸੇ ਤੋਂ ਘੱਟ ਨਹੀਂ। ਸ. ਜਗਜੀਤ ਸਿੰਘ, ਪਾਪੂਲਰ ਸਾਇੰਸ ਸੀਰੀਜ਼ ਵਿੱਚ ਯੂਨੈਸਕੋ ਤੋਂ ਐਵਾਰਡ ਜਿੱਤ ਚੁੱਕੇ ਹਨ।

ਇਹ ਦਾਅਵੇ ਨਾਲ ਕਿਹਾ ਜਾ ਸਕਦਾ ਹੈ ਕਿ ਪੰਜਾਬੀ ਵਿਗਿਆਨੀ ਕਿਸੇ ਵੀ ਖੇਤਰ ਵਿੱਚ ਭਾਰਤੀ ਵਿਗਿਆਨੀਆਂ ਤੋਂ ਪੱਛੜੇ ਨਹੀਂ ਕਹੇ ਜਾ ਸਕੇ ਬਲਕਿ ਜੇਕਰ ਨੋਬਲ ਪੁਰਸਕਾਰ ਨੂੰ ਆਧਾਰ ਬਣਾ ਲਿਆ ਜਾਵੇ ਤਾਂ ਭਾਰਤ ਮਹਾਂਦੀਪ ਵਿੱਚ ਵਿਗਿਆਨਿਕ ਖੇਤਰ ਦੇ ਚਾਰ ਨੋਬਲ ਪੁਰਸਕਾਰ ਜੇਤੂਆਂ ਵਿੱਚੋਂ ਦੋ ਸ਼ੁੱਧ ਪੰਜਾਬੀ ਵਿਗਿਆਨੀ ਹਨ। ਪਰ ਇਹ ਦੋਵੇਂ ਪੰਜਾਬੀ ਵਿਗਿਆਨੀ ਰੁਜ਼ਗਾਰ ਦੀ ਭਾਲ ਵਿੱਚ ਬਾਹਰਲੀਆਂ ਚਰਾਂਦਾਂ ਵਿੱਚ ਵਿਚਰ ਰਹੇ ਹਨ, ਮੇਰਾ ਭਾਵ ਪ੍ਰੋ. ਅਬਦੁਲ ਸਲਾਮ ਅਤੇ ਹਰਗੋਬਿੰਦ ਖੁਰਾਨਾ ਤੋਂ ਹੈ।

• • • • • • • • •

■■ ਸਰੀਰ ਵਿਗਿਆਨ ■■

# ਗੁਰਦੇ - ਵਚਿੱਤਰ ਛਾਣਨੀਆਂ

*ਨਿਰਮਲ ਸਿੰਘ ਗਿੱਲ, ਐਬਟਸਫੋਰਡ (ਕੈਨੇਡਾ)*

**ਬਣਤਰ:** ਇਨਸਾਨੀ ਬੱਚੇ ਦੇ ਜਨਮ ਤੋਂ ਹੀ, ਹੇਠਲੀ ਪੱਸਲੀ ਦੇ ਥੱਲੇ, ਕੰਗਰੋੜ ਦੇ ਸੱਜੇ ਖੱਬੇ ਦੋ ਗੁਰਦੇ ਹੁੰਦੇ ਹਨ। ਇਹ ਅਦਭੁੱਤ ਤੇ ਬਲਵਾਨ ਗੁਰਦੇ ਬਹੁਤ ਹੀ ਮਜਬੂਤ ਪੱਠਿਆਂ ਦੇ ਬਣੇ ਹੋਏ, ਰਾਜਮਾਂਹ ਜਾਂ ਕੌਫੀ ਦੇ ਦਾਣਿਆਂ ਦੀ ਸ਼ਕਲ ਦੀਆਂ ਮਨੁੱਖੀ ਸਰੀਰ ਤੇ ਲੱਗੀਆਂ ਛਾਣਨੀਆ ਹੁੰਦੀਆਂ ਹਨ ਜੋ ਲਹੂ ਵਿਚੋਂ ਮਲ ਮੂਤਰ ਕਸ਼ੀਦ ਕਰਦੀਆਂ ਹਨ, ਭਾਵ ਲਹੂ ਵਿਚੋਂ ਗੰਦ ਮੰਦ ਬਾਹਰ ਕੱਢਦੀਆਂ ਹਨ। ਮਨੁੱਖੀ ਸਰੀਰ ਦੇ ਹੋਰਨਾਂ ਅੰਗਾਂ ਵਾਂਗ ਗੁਰਦੇ ਵੀ ਦਿਨ ਰਾਤ ਆਪਣੇ ਕੰਮ ਵਿੱਚ ਲੱਗੇ ਰਹਿੰਦੇ ਹਨ। ਬਾਲਗ ਸਰੀਰ ਵਿਚੋਂ ਇਹ ਤਕਰੀਬਨ 24 ਘੰਟਿਆਂ ਵਿਚੋਂ 50 ਔਂਸ ਪਿਸ਼ਾਬ, ਲਹੂ ਵਿਚੋਂ ਕਸ਼ੀਦ ਕਰ ਦਿੰਦੇ ਹਨ। ਮਨੁੱਖ ਨੂੰ ਪਸੀਨਾ ਆਉਣ, ਹੈਜ਼ੇ ਕਾਰਣ ਉਲਟੀਆਂ ਟੱਟੀਆਂ ਲੱਗਣ ਅਤੇ ਰੁੱਤ ਦੀ ਬਦਲੀ ਨਾਲ ਵੱਧ ਘੱਟ ਪਾਣੀ ਪੀਣ ਨਾਲ ਇਹ ਮਾਤਰਾ ਘਟਦੀ ਵਧਦੀ ਰਹਿੰਦੀ ਹੈ।

ਲਹੂ ਵਿਚੋਂ ਕੱਢੀ ਹੋਈ ਰਹਿੰਦ ਖੂੰਹਦ ਵਿੱਚ ਕਈ ਪ੍ਰਕਾਰ ਦੇ ਲੂਣ, ਤੇਜ਼ਾਬੀ ਅੰਸ਼ ਅਤੇ ਹੋਰ ਜਾਇਆ ਹੋਏ ਪਦਾਰਥ, ਪਿਸ਼ਾਬ ਵਿੱਚ ਘੁਲ ਕੇ ਮਸਾਨੇ ਰਾਹੀਂ ਹੁੰਦੇ ਹੋਏ ਸਰੀਰ ਵਿਚੋਂ ਬਾਹਰ ਨਿਕਲ ਜਾਂਦੇ ਹਨ। ਸੱਟ ਫੇਟ ਤੋਂ ਬਚਾਉਣ ਲਈ ਕੁਦਰਤ ਨੇ ਪੁੱਠ ਦੇ ਮਾਸ ਵਿੱਚ ਲਪੇਟ ਕੇ ਇਸ ਅਤੀ ਜਰੂਰੀ ਮਹੱਤਵਪੂਨ ਅੰਗ ਨੂੰ ਸੁਰੱਖਿਅਤ ਥਾਂ ਤੇ ਜੜਿਆ ਹੋਇਆ ਹੈ।

**ਕਾਰਜ :** ਵਿਅਰਥ ਤੱਤਾਂ ਨੂੰ ਲਹੂ ਵਿਚੋਂ ਬਾਹਰ ਕੱਢਣ ਤੋਂ ਬਿਨਾਂ ਇਹ ਗੁਰਦੇ ਮਨੁੱਖੀ ਸਰੀਰ ਵਿੱਚ ਤਰਲ ਦੇ ਸੰਤੁਲਨ ਨੂੰ ਬਣਾਈ ਰੱਖਦੇ ਹਨ। ਸਰੀਰ ਦੇ ਲਹੂ ਦਬਾਅ ਨੂੰ ਠੀਕ ਰੱਖਣ ਵਿੱਚ ਇਹ ਗੁਰਦੇ ਵਿਸ਼ੇਸ਼ ਰੋਲ ਨਿਭਾਉਂਦੇ ਹਨ ਅਤੇ ਲਹੂ ਵਿੱਚ ਇੱਕ ਖਾਸ ਪ੍ਰਕਾਰ ਦੇ ਹਾਰਮੋਨ ਦੀ ਉਤਪਤੀ ਤੇ ਵਾਧੇ ਲਈ ਸਹਾਈ ਹੁੰਦੇ ਹਨ। ਇਹ ਹਾਰਮੋਨ ਲਹੂ ਦੇ ਲਾਲ ਰਕਤਾਣੂ ਬਣਾਉਂਦੇ ਹਨ, ਜੋ ਆਕਸੀਜਨ ਨੂੰ ਫੇਫੜਿਆਂ ਤੋਂ ਸਰੀਰ ਦੇ ਬਾਕੀ ਅੰਗਾਂ ਤੱਕ ਲਿਜਾਂਦੇ ਹਨ ਅਤੇ ਇਸ ਤਰ੍ਹਾਂ ਸਰੀਰ ਦੀ ਚੰਗੀ ਸਿਹਤ ਦੇ ਜਾਮਨ ਹੁੰਦੇ ਹਨ।

**ਬਿਮਾਰੀਆਂ :** (1) ਗੁਰਦਿਆਂ ਦੀ ਸੋਜ ਇਹਨਾਂ ਦੀ ਮੁੱਖ ਬਿਮਾਰੀ ਹੈ। ਇਹ ਅੱਧਖੜ ਉਮਰ ਨਾਲੋਂ ਬਚਪਨ ਅਤੇ ਜਵਾਨੀ ਵਿੱਚ ਬਹੁਤ ਲੱਗਦੀ ਹੈ। ਜਦੋਂ ਪਿਸ਼ਾਬ ਦਾ ਰੰਗ ਲਾਲ ਹੋ ਜਾਵੇ ਤਾਂ ਡਾਕਟਰ ਕੋਲ ਜਾਣਾ ਚਾਹੀਦਾ ਹੈ। ਇਸ ਬਿਮਾਰੀ ਕਾਰਣ ਗੁਰਦੇ ਆਪਣਾ ਪੂਰਾ ਕੰਮ ਨਹੀਂ ਕਰਦੇ। ਇਸ ਸਮੇਂ ਪਿਸ਼ਾਬ ਵਿੱਚ ਐੱਲਬਿਊਮਨ (ਘੁਲਣਸ਼ੀਲ ਪ੍ਰੋਟੀਨ) ਭਾਵ ਲਾਲ ਰਕਤਾਣੂ ਆਉਣ ਲੱਗ ਜਾਂਦੇ ਹਨ। ਇਸ ਬਿਮਾਰੀ ਦੀ ਲਾਗ ਵੱਧਣ ਨਾਲ ਬੁਖਾਰ, ਸਿਰਦਰਦ, ਚਿਹਰੇ ਤੇ ਖਾਸ ਕਰਕੇ ਅੱਖਾਂ ਦੁਆਲੇ ਸੋਜ ਹੋ ਜਾਂਦੀ ਹੈ ਅਤੇ ਉਲਟੀਆਂ ਆਉਣ ਲੱਗਦੀਆਂ ਹਨ।

(2) ਗੁਰਦੇ ਦੀ ਪੱਥਰੀ: ਇਹ ਇਹਨਾਂ ਦੀ ਇੱਕ ਹੋਰ ਲਾਗ ਬਿਮਾਰੀ ਹੈ। ਇਸ ਦਾ ਕਾਰਣ ਲਹੂ ਵਿੱਚ ਕੈਲਸ਼ੀਅਮ ਦੀ ਲੋੜੀਂਦੀ ਮਾਤਰਾ ਦਾ ਵਧ ਜਾਣਾ ਜਾਂ ਪੈਰਾ-ਥਾਇਰਾਡ ਗ੍ਰੰਥੀ ਦਾ ਬਹੁਤੀ ਮਾਤਰਾ ਵਿੱਚ ਹਾਰਮੋਨ ਪੈਦਾ ਕਰਨਾ ਹੁੰਦਾ ਹੈ। ਕਦੇ ਕਦੇ ਇਹ ਪੱਥਰੀ ਲਹੂ ਵਿੱਚ ਯੂਰਿਕ ਐਸਿਡ ਦੇ ਵਧਣ ਕਰਕੇ ਗਠੀਏ ਦੀਆਂ ਨਿਸ਼ਾਨੀਆਂ ਵੀ ਵੇਖਣ ਨੂੰ ਆਉਂਦੀਆਂ ਹਨ। ਇਸਤਰੀਆਂ ਨਾਲੋਂ ਪੁਰਸ਼ਾਂ ਨੂੰ ਗੁਰਦਿਆਂ ਦਾ ਰੋਗ ਵਧੇਰੇ ਹੁੰਦਾ ਹੈ। ਗੁਰਦਿਆਂ ਰਾਹੀਂ ਪੈਦਾ ਹੋਏ ਇਹ ਪੱਥਰੀ ਦੇ ਬਹੁਤ ਬਾਰੀਕ ਕਣ, ਅਤੀ ਸੂਖਮ ਨਾੜੀਆਂ ਰਾਹੀਂ, ਮਸਾਨੇ ਵਿੱਚ ਇਕੱਠੀਆਂ ਹੋ ਕੇ ਡਲੀਆਂ ਬਣ ਜਾਂਦੀਆਂ ਹਨ। ਸਰੀਰ ਦੀ ਹਿੱਲ ਜੁੱਲ ਨਾਲ ਇਹ ਇੱਕ ਥਾਂ ਤੇ ਟਿਕੀਆਂ ਹੋਈਆਂ ਡਲੀਆਂ ਹਿਲਦੀਆਂ ਹਨ ਤਾਂ ਮਸਾਨੇ ਵਿੱਚ ਸਖਤ ਦਰਦ ਹੁੰਦੀ ਹੈ।

ਅੱਜ ਕੱਲ੍ਹ ਇਹਨਾਂ ਡਲੀਆਂ ਨੂੰ ਲੇਜਰ ਨਾਲ ਤੋੜ ਕੇ ਬਹੁਤ ਬਰੀਕ ਕਰ ਦਿੱਤਾ ਜਾਂਦਾ ਹੈ ਜਿਸ ਕਰਕੇ ਇਹ ਪਿਸ਼ਾਬ ਰਾਹੀਂ ਆਪਣੇ ਆਪ ਬਾਹਰ ਨਿਕਲ ਜਾਂਦੀਆਂ ਹਨ। ਪੁਰਾਣੇ ਸਮਿਆਂ ਵਾਂਗ ਮਸਾਨੇ ਦੀ ਪੱਥਰੀ ਕੱਢਣ ਲਈ ਹੁਣ ਪੇਟ ਪਾੜਨ ਵਾਲਾ ਆਪਰੇਸ਼ਨ ਨਹੀਂ ਕੀਤਾ ਜਾਂਦਾ।

(3) ਬੈਕਟੀਰੀਆ ਦੀ ਲਾਗ ਨਾਲ ਵੀ ਗੁਰਦੇ ਆਪਣਾ ਕੰਮ ਕਰਨਾ ਛੱਡ ਦਿੰਦੇ ਹਨ। ਜਿਸ ਨਾਲ ਬੁਖਾਰ, ਪਾਲਾ ਲੱਗਣਾ, ਗੁਰਦੇ ਵਿੱਚ ਦਰਦ, ਪਿਸ਼ਾਬ ਥੋੜ੍ਹਾ ਥੋੜ੍ਹਾ ਬਾਰ ਬਾਰ ਦਰਦ ਨਾਲ ਆਉਂਦਾ ਹੈ। ਵਧੇ ਹੋਏ ਸ਼ੱਕਰ ਰੋਗ ਨਾਲ ਵੀ ਇਹ ਲਾਗ ਹੋ ਜਾਂਦੀ ਹੈ। ਇਹ ਲਾਗ ਦੀ ਬਿਮਾਰੀ ਮਰਦਾਂ ਨਾਲੋਂ ਇਸਤਰੀਆਂ ਨੂੰ ਵਧੇਰੇ ਹੁੰਦੀ ਹੈ।

(4) ਗੁਰਦਿਆਂ ਦੀ ਰਸੌਲੀ ਦਾ ਰੋਗ ਬੱਚਿਆਂ ਨੂੰ ਵਧੇਰੇ ਹੁੰਦਾ ਹੈ। ਪਹਿਲਿਆਂ ਸਮਿਆਂ ਵਿੱਚ ਜਦੋਂ ਤਪਦਿਕ ਦੀ ਬਿਮਾਰੀ ਆਮ ਹੁੰਦੀ ਸੀ, ਓਦੋਂ ਤਪਦਿਕ ਦੇ ਰੋਗਾਣੂ ਲਹੂ ਰਾਹੀਂ ਫੇਫੜਿਆਂ ਤੋਂ ਗੁਰਦਿਆਂ ਤੱਕ ਪਹੁੰਚ ਕੇ, ਇਹਨਾਂ ਨੂੰ ਵੀ ਇਹ ਨਾਮੁਰਾਦ ਬਿਮਾਰੀ ਲਾ ਦਿੰਦੇ ਸਨ। ਪਰ ਹੁਣ ਤਕਰੀਬਨ ਸਾਰੇ ਦੇਸ਼ਾਂ ਵਿਚੋਂ ਇਹ ਬਿਮਾਰੀ ਖਤਮ ਹੋਣ ਨਾਲ, ਗੁਰਦੇ ਇਹ ਬਿਮਾਰੀ ਬਹੁਤ ਘਟ ਗਈ ਹੈ।

ਕਿਸੇ ਕਾਰਣ ਜਦੋਂ ਗੁਰਦਿਆਂ ਦੇ ਠੀਕ ਕੰਮ ਨਾ ਕਰਨ ਨਾਲ ਲਹੂ ਵਿੱਚ ਨਸ਼ਟ ਹੋਏ ਪਦਾਰਥਾਂ ਦੀ ਮਾਤਰਾ ਬਹੁਤ ਵਧ ਜਾਂਦੀ ਹੈ ਤਾਂ ਲਹੂ ਜ਼ਹਿਰੀਲਾ ਹੋ ਜਾਂਦਾ ਹੈ। ਇਸ ਦੇ ਸਿੱਟੇ ਵਜੋਂ ਨੀਂਦ ਘੱਟ ਆਉਂਦੀ ਹੈ, ਸੁਸਤੀ ਵਧ ਜਾਂਦੀ ਹੈ, ਸਿਰ ਦਰਦ ਹੁੰਦਾ ਹੈ ਅਤੇ ਲੱਤਾਂ ਵਿੱਚ ਕੁੜੱਲਾਂ ਪੈਣ ਲੱਗਦੀਆਂ ਹਨ। ਲਹੂ ਵਿਚਲਾ ਜਹਿਰ ਵਧਣ ਨਾਲ ਬੇਹੋਸ਼ੀ ਦੇ ਦੌਰੇ ਪੈਣ ਲੱਗਦੇ ਹਨ। ਇਸ ਸਮੇਂ ਗੁਰਦਿਆਂ ਦੇ ਮਾਹਰ ਡਾਕਟਰ ਡਾਇਲੈਸਸ (ਬਣਾਵਟੀ ਮਸ਼ੀਨੀ ਗੁਰਦੇ) ਨਾਲ ਲਹੂ ਸਾਫ ਕਰ ਦਿੰਦੇ ਹਨ। ਪਰ ਇਹ ਇਲਾਜ ਆਰਜੀ ਹੈ, ਪੱਕੇ ਇਲਾਜ ਲਈ ਪੁਰਾਣਾ ਬਿਮਾਰ ਗੁਰਦਾ ਕੱਢ ਕੇ ਨਵਾਂ ਪਾਇਆ ਜਾਂਦਾ ਹੈ।

**ਮਸ਼ੀਨੀ ਗੁਰਦੇ :** ਅਜੋਕੇ ਵਿਗਿਆਨੀਆਂ ਨੇ ਬਹੁਤ ਮਿਹਨਤ ਕਰਕੇ ਡਾਇਲਿਸੈੱਸ ਨਾਮੀ ਮਸ਼ੀਨ ਬਣਾਈ ਹੈ ਜੋ ਅਸਲੀ ਗੁਰਦੇ ਫੇਲ ਹੋਣ ਤੇ ਇਹਨਾਂ ਦਾ ਕੰਮ ਸਾਰਦੀ ਹੈ। ਅਜਿਹੇ ਵਿਅਕਤੀ ਇਸ ਮਸ਼ੀਨ ਦੇ ਸਹਾਰੇ ਆਪਣਾ ਸਧਾਰਣ ਜੀਵਨ ਤਾਂ ਜਿਉਂ ਸਕਦੇ ਹਨ ਪਰ ਕੋਈ ਸਖਤ ਸਰੀਰਕ ਕੰਮ ਨਹੀਂ ਕਰ ਸਕਦੇ। ਜਿੱਥੇ ਇਹਨਾਂ ਨੂੰ ਖਾਣ ਪੀਣ ਦਾ ਵਧੇਰੇ ਪਰਹੇਜ ਰੱਖਣਾ ਪੈਂਦਾ ਹੈ ਉੱਥੇ ਇਹਨਾਂ ਨੂੰ ਅਜਿਹੀ ਹਾਲਤ ਵਿੱਚ ਵਧੇਰੇ ਕਰਕੇ ਡਾਕਟਰੀ ਨਿਗਰਾਨੀ ਵਿੱਚ ਰਹਿਣਾ ਪੈਂਦਾ ਹੈ।

ਇਹ ਮਸ਼ੀਨ ਅਲਬਿਊਮਨ ਪ੍ਰੋਟੀਨ ਦੇ ਮੋਟੇ ਕਣਾਂ ਨੂੰ ਛਾਣ ਕੇ ਕੱਢ ਲੈਂਦੀ ਹੈ ਪਰ ਬਹੁਤ ਮਹੀਨ ਕਣ (ਮਾਲੀਕਿਊਲਜ਼) ਅਣਛਾਣੇ ਰਹਿ ਕੇ ਫਿਰ ਸਰੀਰ ਵਿੱਚ ਲਹੂ ਦੀ ਧਾਰਾ ਵਿੱਚ ਚਲੇ ਜਾਂਦੇ ਹਨ। ਗੰਦਾ ਲਹੂ ਸਾਫ ਕਰਨ ਲਈ ਮਸ਼ੀਨ ਦੀਂ ਨਾਲੀ ਮਨੁੱਖੀ ਸਰੀਰ ਦੀ ਬਾਂਹ ਦੇ ਅਗਲੇ ਭਾਗ ਵਿੱਚ ਲਾਈ ਜਾਂਦੀ ਹੈ ਤਾਂ ਕਿ ਲਹੂ ਬਹੁਤੀ ਮਾਤਰਾ ਵਿੱਚ ਮਸ਼ੀਨ ਵਿੱਚ ਆ ਕੇ ਸਾਫ ਹੋ ਸਕੇ। ਲਹੂ ਨੂੰ ਮਸ਼ੀਨ ਵਿੱਚ ਜੰਮਣ ਤੋਂ ਰੋਕਣ ਲਈ ਇੱਕ ਖਾਸ ਪ੍ਰਕਾਰ ਦੀ ਦਵਾਈ ਮਿਲਾਈ ਜਾਂਦੀ ਹੈ। ਜਦੋਂ ਇਹ ਲਹੂ ਮਸ਼ੀਨ ਰਾਹੀ ਸਾਫ ਹੋ ਕੇ ਮਨੁੱਖੀ ਸਰੀਰ ਵਿੱਚ ਸ਼ਾਮਲ ਹੁੰਦਾ ਹੈ ਤਾਂ ਇਸ ਗੱਲ ਦਾ ਖਾਸ ਧਿਆਨ ਰੱਖਿਆ ਜਾਂਦਾ ਹੈ ਕਿ ਇਸ ਲਹੂ ਨਾਲ ਹਵਾ ਦਾ ਕੋਈ ਕਣ ਸਰੀਰ ਵਿੱਚ ਦਾਖਲ ਨਾ ਹੋ ਜਾਵੇ ਜੋ ਫੇਫੜਿਆਂ ਵਿੱਚ ਜਾ ਕੇ ਬਹੁਤ ਮਹੀਨ ਨਾਲੀਆਂ ਨੂੰ ਬੰਦ ਕਰ ਸਕਦਾ ਹੈ।

ਲਹੂ ਸਾਫ ਕਰਵਾਉਣ ਲਈ ਹਸਪਤਾਲ ਆਉਣ ਜਾਣ ਦੀ ਖੇਚਲ ਤੋਂ ਬਚਣ ਲਈ ਮਰੀਜ ਨੂੰ ਘਰ ਵਿੱਚ ਇਹ ਮਸ਼ੀਨ ਲਿਜਾ ਕੇ ਆਪਣਾ ਲਹੂ ਆਪ ਸਾਫ ਕਰਨ ਦੀ ਸਿਖਲਾਈ ਦਿੱਤੀ ਜਾਂਦੀ ਹੈ। ਇਸ ਮਸ਼ੀਨ ਰਾਹੀਂ ਲਹੂ ਨੂੰ ਇੱਕ ਵਾਰੀ ਸਾਫ ਕਰਨ ਲਈ ਚਾਰ ਪੰਜ ਘੰਟੇ ਸਹਿਜੇ ਹੀ ਲੱਗ ਜਾਂਦੇ ਹਨ ਅਤੇ ਹਫਤੇ ਵਿੱਚ ਦੋ ਤਿੰਨ ਵਾਰ ਲਹੂ ਸਾਫ ਕਰਨਾ ਪੈਂਦਾ ਹੈ। ਇਸ ਮਸ਼ੀਨ ਤੇ ਨਿਰਭਰ ਵਿਅਕਤੀਆਂ ਲਈ ਵਧਿਆ ਹੋਇਆ ਲਹੂ ਦਬਾਅ ਇੱਕ ਸਮੱਸਿਆ ਬਣ ਜਾਂਦੀ ਹੈ ਸੋ ਡਾਕਟਰ ਇਹਨਾਂ ਨੂੰ ਲੂਣ ਬਹੁਤ ਘੱਟ ਖਾਣ ਦੀ ਸਲਾਹ ਦਿੰਦੇ ਹਨ। ਅਜਿਹੇ ਵਿਅਕਤੀਆਂ ਨੂੰ ਡਾਕਟਰ ਬਹੁਤੇ ਪ੍ਰੋਟੀਨ ਵਾਲੀਆਂ ਵਸਤਾਂ ਜਿਵੇਂ ਮੀਟ, ਮੱਛੀ ਖਾਣ ਤੋਂ ਵੀ ਵਰਜਦੇ ਹਨ। ਇਹਨਾਂ ਮਰੀਜਾਂ ਦੀ ਸੁਰੱਖਿਆ ਸ਼ਕਤੀ ਘਟਣ ਨਾਲ ਇਹਨਾਂ ਨੂੰ ਛਾਤੀ ਅਤੇ ਹੋਰ ਕਈ ਪ੍ਰਕਾਰ ਦੀ ਲਾਗ ਦਾ ਖਤਰਾ ਬਣਿਆ ਰਹਿੰਦਾ ਹੈ। ਸੋ ਇਸ ਮਸ਼ੀਨ ਰਾਹੀਂ ਲਹੂ ਸਾਫ ਕਰਦੇ ਸਮੇਂ ਰਬੜ ਦੇ ਦਸਤਾਨੇ ਪਾਏ ਜਾਂਦੇ ਹਨ।

**ਗੁਰਦੇ ਬਦਲਣੇ :** ਉਪਰੇਸ਼ਨ ਦੇ ਮਾਹਰ ਡਾਕਟਰ ਗੁਰਦਾ ਦਾਨ ਕਰਨ ਵਾਲੇ ਰਿਸ਼ਟਪੁਸ਼ਟ ਵਿਅਕਤੀ ਦੇ ਸਰੀਰ ਵਿਚੋਂ ਤੰਦਰੁਸਤ ਗੁਰਦਾ ਲੈਕੇ ਨਾਕਾਰਾ ਹੋ ਚੁਕੇ ਗੁਰਦੇ ਦੀ ਥਾਂ ਪਾ ਦਿੰਦੇ ਹਨ। ਜੇ ਕਰ ਨਵਾਂ ਗੁਰਦਾ ਰਾਸ ਆ ਜਾਵੇ ਤਾਂ ਮਰੀਜ਼ ਨੂੰ ਨਵੀਂ ਜ਼ਿੰਦਗੀ ਮਿਲ ਜਾਂਦੀ ਹੈ। ਕੁਦਰਤ ਨੇ ਮਨੁੱਖੀ ਸਰੀਰ ਦੀ ਬਣਤਰ ਹੀ ਅਜਿਹੀ ਬਣਾਈ ਹੈ ਕਿ ਗੁਰਦੇ ਲੋੜ ਨਾਲੋਂ ਤਿੰਨ ਚਾਰ ਗੁਣਾਂ ਵੱਧ ਸਮੱਰਥਾ ਰਖਦੇ ਹਨ ਸੋ ਇਨਸਾਨ ਇੱਕ ਤੰਦਰੁਸਤ ਗੁਰਦੇ ਨਾਲ ਵੀ ਗੁਜ਼ਾਰਾ ਕਰ ਸਕਦਾ ਹੈ। ਗੁਰਦਾ ਦੇਣ ਵਾਲੇ ਵਿਅਕਤੀ ਦੀ ਉਮਰ ਅਤੇ ਸਿਹਤ ਦਾ ਖਾਸ ਖਿਆਲ ਰਖਿਆ ਜਾਂਦਾ ਹੈ। 8 ਸਾਲ ਤੋਂ ਘੱਟ ਅਤੇ 65 ਸਾਲ ਤੋਂ ਵਡੇਰੀ ਉਮਰ ਵਾਲੇ ਵਿਅੱਕਤੀਆਂ ਦਾ ਅਤੇ ਕੈਂਸਰ, ਸ਼ੱਕਰ ਰੋਗ, ਗੁਰਦਿਆਂ ਦੀ ਲਾਗ ਜਾਂ ਦਿਲ, ਸਟ੍ਰੋਕ ਆਦਿ ਰੋਗਾਂ ਵਾਲੇ ਵਿਅਕਤੀਆਂ ਦਾ ਗੁਰਦਾ ਨਹੀਂ ਲਿਆ ਜਾਂਦਾ। ਆਪਣੇ ਸਰੀਰ ਦਾ ਇੱਕ ਅੰਗ ਕਿਸੇ ਹੋਰ ਵਿਅਕਤੀ ਦੀ ਉਮਰ ਲੰਮੀ ਕਰਨ ਲਈ ਦਾਨ ਦੇਣਾ ਬਹੁਤ ਚੰਗਾ ਕੰਮ ਹੈ। ਸੋ ਕਈ ਅਜਿਹੇ ਦਾਨੀਆਂ ਨੇ ਕਾਰਡ ਬਣਾਕੇ ਆਪਣੀ ਮਿਰਤੂ ਪਿਛੋਂ ਆਪਣੇ ਸਰੀਰ ਵਿਚੋਂ ਲੋੜੀਦੇ ਅੰਗ ਕੱਢਣ ਦੀ ਸਹਿਮਤੀ ਦਿੱਤੀ ਹੋਈ ਹੁੰਦੀ ਹੈ।

**ਨੋਟ :** ਗੁਰਦਿਆਂ ਦੀ ਬਣਤਰ, ਕਾਰਜ ਅਤੇ ਇਹਨਾਂ ਦੀਆਂ ਬੀਮਾਰੀਆਂ ਬਾਰੇ ਸਾਧਾਰਨ ਜਾਣਕਾਰੀ ਦੇਣ ਦਾ ਭਾਵ ਸਰੀਰ ਦੇ ਇਸ ਅਤੀ ਮਹੱਤਵ ਪੂਰਨ ਅੰਗ ਦੇ ਕੰਮ ਅਤੇ ਇਸ ਨੂੰ ਲੱਗਣ ਵਾਲੇ ਰੋਗਾਂ ਬਾਰੇ ਜਾਣਕਾਰੀ ਦੇ ਕੇ ਜਨ ਸਾਧਾਰਨ ਨੂੰ ਸੁਚੇਤ ਕਰਨਾ ਹੈ, ਤਾਂ ਕਿ *'ਉਠਦਾ ਵੈਰੀ ਰੋਗ ਦਬਾਈਏ, ਆਲਸ ਕਰੀਏ ਤਾਂ ਪਛਤਾਈਏ'* ਦੇ ਲੋਕਵਾਕ ਅਨੁਸਾਰ ਅਜਿਹੀ ਕੋਈ ਤਕਲੀਫ ਨੂੰ ਆਰੰਭ ਹੁੰਦੇ ਸਾਰ ਹੀ ਠੀਕ ਠੀਕ ਇਲਾਜ ਕਰਵਾ ਕੇ ਇਸ ਅਹੁਰ ਤੋਂ ਛੁਟਕਾਰਾ ਪਾ ਸਕੀਏ।

ਦੂਜੀ ਵੱਡੀ ਗੱਲ, ਡਿਸਪੈਂਸਰੀਆਂ ਵਿੱਚ ਕਾਊਂਟਰ ਤੇ ਪਈਆਂ ਦਵਾਈਆਂ, ਡਾਕਟਰੀ ਨੁਸਖੇ ਬਗੈਰ ਕਦੇ ਵੀ ਨਹੀਂ ਖਰੀਦਣੀਆਂ ਚਾਹੀਦੀਆਂ। ਕਿਉਂ ਜੋ ਟੀ. ਵੀ., ਅਖਬਾਰਾਂ, ਰਸਾਲਿਆਂ ਦੇ ਇਸ਼ਤਿਹਾਰਾਂ ਰਾਹੀਂ ਸ਼ਰਤੀਆ ਇਲਾਜ ਦਰਸਾਉਂਦੀਆਂ, ਸਾਧਾਰਨ ਸੂਝ ਵਾਲੇ ਮਰੀਜ਼ਾਂ ਨੂੰ ਇਹ ਅਕਸੀਰ ਜਾਪਦੀਆਂ ਹਨ। ਪਰ ਉਹਨਾਂ ਦੇ ਗੌਣ ਪ੍ਰਭਾਵਾਂ (Side effects) ਤੋਂ ਬੇਖਬਰ, ਉਹ ਮਰੀਜ਼ ਇੱਕ ਬੀਮਾਰੀ ਦਾ ਇਲਾਜ ਕਰਦੇ ਕਰਦੇ ਕਈ ਹੋਰ ਬੀਮਾਰੀਆਂ ਲਾ ਬਹਿੰਦੇ ਹਨ। ਜਿਵੇ ਗੰਠੀਏ ਅਤੇ ਜੋੜਾਂ ਦੀ ਸੋਜ / ਦਰਦ ਰੋਕਣ ਦੀਆਂ ਕਈ ਬਹੁਤ ਤੇਜ਼ ਦਵਾਈਆਂ ਇਹਨਾਂ ਗੁਰਦਿਆਂ ਲਈ ਹਾਨੀਕਾਰਕ ਸਾਬਤ ਹੁੰਦੀਆਂ ਹਨ। ਡਾਕਟਰ ਦੀ ਸਲਾਹ ਤੋਂ ਬਿਨਾਂ ਕਈ ਬਹੁਤ ਤੇਜ ਐਂਟੀਬਾਇਟਿਕ (ਲਾਗ ਰੋਕਣ ਲਈ) ਦਵਾਈਆਂ ਖਾਣੀਆਂ ਵੀ ਗੁਰਦਿਆਂ ਲਈਂ ਲਾਭਦਾਇਕ ਨਹੀਂ ਹੁੰਦੀਆਂ। ਸੋ ਬੀਮਾਰੀ ਦੀ ਰੋਕਥਾਮ ਲਈ ਦਵਾਈ ਦੀ ਵਰਤੋਂ ਸਬੰਧੀ ਆਪਣੇ ਪਰਿਵਾਰਿਕ ਡਾਕਟਰ ਦੀ ਸਲਾਹ ਲੈਣੀ ਅਤੇ ਉਸ ਤੇ ਅਮਲ ਕਰਨਾ ਅਤੀ ਜ਼ਰੂਰੀ ਹੈ।

# ਬੋਲੀਆਂ

*ਭੂਰਾ ਸਿੰਘ ਮਹਿਮਾ ਸਰਜਾ*

ਵੇਦ ਕਤੇਬ ਗਰੰਥ ਵਿਚਾਰੇ,
ਕਿਤੋਂ ਨਾ ਹੋਈ ਤਸੱਲੀ।
ਸਤਸੰਗਾਂ ਵਿੱਚ ਝੂਠੇ ਸੰਗੀ ,
ਰਹਿ ਗਈ ਜਿੰਦ ਇਕੱਲੀ।
ਰੱਬ ਦੇ ਘਰ ਵਿੱਚ ਕਾਤਲ ਦੇਖੇ,
ਨਹੀ ਤਾਂਘ ਖੋਜ ਦੀ ਠੱਲ੍ਹੀ।
ਆਸਤਕਾਂ ਤੋਂ ਨਾਸਤਕ ਬਣ ਗਈ ,
ਹੋਰ ਕਿਤ ਵੱਲ ਜਾਵੇ ਝੱਲੀ।

ਰੱਬ ਦੇ ਨਾਂ ਤੇ ਕਾਰ ਸੇਵਾ ਨਾਲ ,
ਧਰਮ ਸਥਾਨ ਬਣਾਇਆ।
ਮੂਰਤ ਜਾਂ ਗਰੰਥ ਟਿਕਾ ਕੇ,
ਬੰਦੇ ਸਪੁਰਦ ਕਰਾਇਆ।
ਲੱਗੀ ਇਕੱਠੀ ਹੋਣ ਸਮੱਗਰੀ,
ਬੰਦੇ ਕਾਜ ਰਚਾਇਆ।
ਰੱਬ ਦੇ ਨਾਂ ਤੇ ਕੱਢ ਕੇ ਝੂੰਗਾ,
ਬਾਕੀ ਆਪ ਦਬਾਇਆ।
ਛਿਣਾਂ ਪਲਾਂ ਵਿੱਚ ਧੌਲਰ ਉਸਰੇ,
ਬਾਬਾ ਕਾਰ ਲਿਆਇਆ।
ਚਿੱਟੇ ਕੱਪੜੇ ਸ਼ਕਲ ਮੋਮਨਾ,
ਬੰਦਾ ਸੰਤ ਬਣਾਇਆ।
ਕਾਰ ਸੇਵਾ ਕਰਦਾ ਰਿਹਾ ਭੂਰਾ,
ਸੰਤਾਂ ਨੇ ਠੁੱਠ ਵਿਖਾਇਆ।

# ਪਿੰਡ ਦੀ ਸੱਥ 'ਚੋਂ

*ਐੱਸ. ਬਰਜਿੰਦਰ*

**ਮੇਜਰ** ਓ ਸੁਣਾ ਬਈ ਫੌਜੀਆ ਕਿਵੇਂ ਆ, ਕਿਧਰੋਂ ਰੌਂਡ ਮਾਰਿਆ ਤੜਕੇ ਤੜਕੇ ?

**ਫੌਜੀ** ਰੌਂਡ ਕਾਹਦੇ ਮਾਰਨੇ ਸੀ ਯਾਰ ਮੈਨੂੰ ਤਾਂ ਆਹ ਸਕੂਲ ਆਲ਼ੇ ਨੀ ਪੱਟੀ ਬੰਨਣ ਦਿੰਦੇ, ਸਕੂਲ ਜਾ ਕੇ ਆਇਆਂ, ਮਾਸਟਰਾਂ ਨੇ ਬੁਲਾਇਆ ਸੀ।'

**ਦਰਸ਼ਨ** ਕਿਉਂ ਕੀ ਹੋ ਗਿਆ ਫੌਜੀਆ। ਐਵੇ ਨੀ ਘਾਬਰੀ ਦਾ ਹੁੰਦਾ, ਐਸ ਉਮਰ 'ਚ ਜੁਆਕਾਂ ਦੇ ਮਾੜੇ ਮੋਟੇ ਉਲਾਂਭੇ ਆਉਂਦੇ ਈ ਹੁੰਦੇ ਆ।

**ਫੌਜੀ** ਓ 'ਲਾਂਭਾ ਕਾਸਨੂੰ ਆਉਣਾ ਸੀ ? ਮੈਂ ਤਾਂ ਜੁਆਕਾਂ ਦੀ ਫੀਸ ਭਰਨ ਗਿਆ ਸੀ। ਲੁਧਿਆਣੇ ਦਾ ਸੀ. ਐਮ . ਸੀ. ਹਸਪਤਾਲ ਤੇ ਸਕੂਲ ਬੱਸ ਇੱਕੋ ਗੱਲ ਈ ਆ ਗਰੀਬ ਲਈ ਤਾਂ। ਪਹਿਲਾਂ ਵਰਦੀਆ ਬਣਾ ਕੇ ਦਿੱਤੀਆਂ ਫੇਰ ਬੂਟ ਸੂਟ, ਕਿਤੇ ਕੋਈ ਫੰਡ ਆ ਗਿਆ ਕਿਤੇ ਕੋਈ, ਆਹ ਹੁਣ ਨਵਾਂ ਹੀ ਉੱਧਮੂਲ਼ੁ ਕੱਢ ਮਾਰਿਆ ਬੋਰ਼ ਆਲਿਆ ਨੇ, ਅਖੇ ਕੱਚੇ ਪੇਪਰ ਵੀ ਹੁਣ ਬੋਰ਼ ਤੋਂ ਹੀ ਛਪ ਕੇ ਆਇਆ ਕਰਨਗੇ। ਇਸ ਲਈ ਹਰੇਕ ਜੁਆਕ ਤੋਂ ਵੀਹ ਵੀਹ ਰੁਪਏ ਡੁੱਕ ਲੇ ਬੋਰ਼ ਆਲਿਆਂ ਨੇ। ਗਰੀਬ ਬੰਦਾ ਦੱਸੇ ਕਿਧਰ ਨੂੰ ਜਾਵੇ ?

**ਮੇਜਰ** ਸਰਕਾਰ ਤਾਂ ਫੌਜੀਆ ਹੱਥ ਚ ਠੂਠਾ ਫੜ ਕੇ ਬੈਠਣ ਆਲੀ ਹੋਈ ਪਈ ਐ ਤਾਂ ਹੀ ਤਾਂ ਐਹੋ ਜਿਹੀਆਂ ਵਹਿਵਤਾ ਘੜਦੀ ਐ। ਆਹ ਮੰਤਰੀ ਜੇ ਆਵਦੇ ਲਾਮ ਲਸ਼ਕਰ ਘੱਟ ਕਰ ਦੇਣ ਤਾਂ ਕੀ ਫਰਕ ਪੈਂਦਾ, ਇਹਨਾਂ ਦੀਆਂ ਕਾਰਾਂ ਤੇ ਪਤਾ ਕਿੰਨਾ ਖਰਚਾ ਆਉਂਦਾ ? ਨਾਲੇ ਆਹ ਜਿਹੜੇ ਹੁਣ ਜੁਆਕਾਂ ਤੋਂ ਵੀਹ ਵੀਹ ਰੁਪਈਏ ਬਟੋਰ ਲੇ ਇਹ ਕਰੋੜਾਂ ਰੁਪਈਆ ਬਣ ਜਾਣਾ ਜੀਹਦਾ ਕੋਈ ਰਸੀਦ ਪੱਤਰ ਨੀ, ਕੋਈ ਹਿਸਾਬ ਕਿਤਾਬ ਨੀ।

**ਜੋਗਾ** ਐਂ ਕਿਵੇਂ ਹੋਜੂ ਯਾਰ ਮੇਜਰਾ, ਅਖੇ ਕੋਈ ਹਿਸਾਬ ਕਿਤਾਬ ਨੀ। ਐਨੀ ਲੁੱਟ ਨੀ ਮੱਚੀ ਹਾਲੇ, ਸਰਕਾਰ ਇਹ ਪੈਸਾ ਜੁਆਕਾਂ ਤੇ ਖਰਚੂਗੀ, ਵਿਦਿਆ 'ਤੇ ਪਤੈਂ ਕਿੰਨਾ ਖਰਚ ਹੁੰਦਾ ਬਜਟ ਦਾ, ਪਤਾ ਤੈਨੂੰ ? ਐਥੇ ਬੈਠੇ ਯੱਕੜ ਮਾਰਨੇ ਹੋਰ ਗੱਲ ਐ। ਸਰਕਾਰ ਨੇ ਸਿੱਖਿਆ ਤੇ ਪੂਰਾ ਜੋਰ ਲਾਇਆ ਹੋਇਆ ਐ।

**ਦਰਸ਼ਨ** ਆਹੋ ਕੀ ਅੰਤ ਐ ਜੋਰ ਦਾ, ਤਾਂ ਹੀ ਤਾਂ ਸ਼ਰਾਬ ਦੀ ਬੋਤਲ ਤੇ ਪੰਜ ਰੁਪਏ ਸਿਖਿਆ ਕਰ ਲਾਇਆ ਖਾਲਸਿਆਂ ਦੀ ਸਰਕਾਰ ਨੇ, ਬਈ ਪੀਓ ਰੱਜ ਕੇ ਪੀਓ, ਜਿੰਨੀਵੱਧ ਪੀਵੋਗੇ ਉੱਨੇ ਪੈਸੇ ਤੁਹਾਡੇ ਜੁਆਕਾਂ ਤੇ ਮਹਿਕਮਾ ਖਰਚੂਗਾ। ਬਈ ਜੇ ਸਰਕਾਰ ਐਨੀ ਓ ਨੰਗ ਹੋਈ ਪਈ ਤਾਂ ਆਹ ਜਿਹੜੀਆਂ ਗਲਤ ਸਕੀਮਾਂ ਚਲਾਈਆਂ ਹੋਈਆਂ ਉਹ ਬੰਦ ਕਿਉਂ ਨਹੀਂ ਕਰ ਦਿੰਦੀ।

**ਜੋਗਾ** ਤੁਸੀਂ ਤਾਂ ਯਾਰ ਪਾਲਟੀਬਾਜ਼ੀ ਆਲ਼ੀ ਗੱਲ ਕਰਦੇ ਓ ਹੁਣ ਜਦੋਂ ਕਾਂਗਰਸੀਆਂ ਨੇ ਖਜਾਨਾ ਜੀਭਾਂ ਨਾਲ ਚੱਟ ਚੱਟ ਕੇ ਸਾਫ ਕਰਕੇ 'ਕਾਲੀਆਂ ਦੇ ਮੱਥੇ ਮਾਰਿਆ ਤਾਂ ਫਿਰ ਖਾਲਸੇ ਵਿਚਾਰੇ ਕੀ ਕਰਨ ? ਸਰਕਾਰ ਚਲਾਉਣ ਲਈ ਕੁਸ਼ ਨਵੀਆਂ ਸਕੀਮਾਂ ਘੜਨੀਆਂ ਈ ਪੈਂਦੀਆਂ ਤੇ ਬੇਤੁਕੀਆਂ ਬੰਦ ਵੀ ਕਰਨੀਆਂ ਪੈਂਦੀਆ, ਪਰ ਕਾਂਗਰਸੀਆਂ ਨਾਲੋਂ ਤਾਂ ਖਾਲਸੇ ਫਿਰ ਵੀ ਚੰਗੇ ਆ ਕਾਂਗਰਸੀ ਤਾਂ ਕੁੱਟਦੇ ਵੀ ਸੀ ਤੇ ਰੋਣ ਵੀ ਨੀ ਦਿੰਦੇ ਸੀ, ਥੋਨੂੰ ਤਾਂ ਓਹੀ ਚੰਗੇ ਲੱਗਦੇ ਆ।

**ਫੌਜੀ** ਨਹੀਂ ਜੋਗਾ ਸਿਆਂ ਗੱਲ ਰੋਣ ਰਵਾਉਣ ਦੀਨਹੀਂ। ਗੱਲ ਤਾਂ ਕਰਦੇ ਸੀ ਸਰਕਾਰ ਦੀਆਂ ਗਲਤ ਸਕੀਮਾਂ ਦੀ ਜੀਹਦੇ ਕਰਕੇ ਸਰਕਾਰ ਦਾ ਜਲੂਸ ਨਿਕਲਿਆ ਪਿਆ, ਪਹਿਲਾਂ ਤਾਂ ਸਰਕਾਰ ਨੇ ਤਿੰਨ ਸੌ ਕਰੋੜ 'ਨੰਦਪੁਰ ਤੇ ਨਜੈਜ ਖਰਚਤੇ, ਸਕੂਲਾਂ ਨੂੰ ਮੇਜ ਕੁਰਸੀਆਂ ਜਾਂ ਹੋਰ ਸਹੂਲਤਾਂ ਦਿੰਦੇ ਜੀਹਦੇ ਨਾਲ ਭੋਰਾ ਤਰੱਕੀ ਹੁੰਦੀ। ਰਹਿੰਦੀ ਖੂੰਹਦੀ ਕਸਰ ਕੱਢਤੀ ਬਿਜਲੀ ਮਾਫ ਕਰਕੇ, ਆਹ ਹੋਰ ਫੇਰ ਬੁੜ੍ਹੀਆਂ ਦੇ ਪਾਸ ਬਣਾਤੇ। ਸਰਕਾਰ ਨੇ ਤਾਂ ਬਸ ਫੋਕੀ ਸ਼ੋਹਰਤ ਖੱਟਣ ਲਈ ਸਿਆਣੇ ਕਾਂ ਆਲੀ ਗੱਲ ਕੀਤੀ। ਡੀਜ਼ਲ ਦੀ ਕੀਮਤ ਕਿੰਨੀ ਵਧਗੀ, ਹੈ ਕਿਸੇ ਨੂੰ ਫਿਕਰ ? ਸ਼ਹਿਰਾਂ ਵਾਲਿਆਂ ਦੇ ਬਿਜਲੀ ਦੇ ਬਿੱਲ ਚੌਗਣੇ ਚੌਗਣੇ ਠੋਕੇ ਪਏ ਆ। ਮੁਲਾਜ਼ਮ ਤਨਖਾਹਾਂ ਨੂੰ ਵਿਰ ਵਿਰ ਕਰਦੇ ਫਿਰਦੇ ਆ। ਸੱਚ ਪੁੱਛੋ ਮੈਨੂੰ ਤਾਂ ਇਸ ਸਰਕਾਰ ਦੇ ਕੰਮਾਂ ਦਾ ਕੋਈ ਸਿਰ ਪੈਰ ਨਹੀਂ ਦੀਂਹਦਾ।

**ਮੇਜਰ** ਓ ਬਈ ਕਮਲ਼ੇ ਓ ਤੁਸੀ ਤਾਂ, ਸਰਕਾਰ ਨੂੰ ਡੀਜ਼ਲ ਦੇ ਰੇਟਾਂ ਦੇ ਵਧਣ ਘਟਣ ਦਾ ਕੀ ਐ ? ਸਰਕਾਰਾਂ ਦਾ ਕਿਹੜਾ ਡੀਜ਼ਲ ਖੁਣੋ ਝੋਨਾ ਸੁੱਕਦਾ। ਰਹੀ ਗੱਲ ਬਿਜਲੀ ਦੇ ਬਿੱਲਾਂ ਦੀ, ਸਰਕਾਰ ਦੇ ਤਾਂ ਜੁੱਤੀ ਦੇ ਯਾਦ ਨੀ, ਵੋਟਾਂ 'ਚ ਅਗਲੇ ਦਾ ਮੁੰਡਾ ਹਾਰ ਗਿਆ, ਉਧਰੋਂ ਟੌਹੜੇ ਨੇ ਵੱਖਰੀ ਪਾਲਟੀ ਬਣਾਲੀ, ਬਰਨਾਲਾ ਤੇ ਢੀਂਡਸਾ ਆਪਸ 'ਚ ਕੌਡੀ ਬਾਡੀ ਖੇਡਣੋਂ ਨੀ ਹਟਦੇ, ਤੁਸੀਂ ਐਥੇ ਬਿਜਲੀ ਦੇ ਬਿੱਲਾਂ ਨੂੰ ਰੋਈ ਜਾਨੇ ਆਂ, ਉਹਨੂੰ ਤਾਂ ਸਾਰਿਆਂ ਦਾ ਫਿਕਰ ਐ ਬਈ।

**ਦਰਸ਼ਨ** ਬਿਜਲੀ ਦੇ ਬਿੱਲਾਂ ਦਾ ਤਾਂ ਬਹੁਤ ਬੁਰਾ ਹਾਲ ਆ। ਦਿਹਾੜੀਦਾਰ ਬੰਦਿਆਂ ਦੇ ਜਿੰਨ੍ਹਾਂ ਦੇ ਮਸੀਂ ਦੋ ਲਾਟੂ ਜਗਦੇ ਆ ਪੰਜ ਪੰਜ ਹਜ਼ਾਰ ਬਿੱਲ ਠੋਕਿਆ ਪਿਆ। ਸਰਕਾਰ ਨੂੰ ਕਾਹਦਾ ਫਿਕਰ, ਜੇ ਫਿਕਰ ਹੈ ਤਾਂ ਬੱਸ ਆਵਦੀ ਕੁਰਸੀ ਦਾ। ਆਹ ਹੁਣ ਪਤਾ ਨੀ ਕਿਵੇਂ ਮਿੰਨਤਾਂ ਤਰਲਿਆਂ ਨਾਲ ਢੀਂਡਸੇ ਨੂੰ ਕੁਰਸੀ ਦਵਾਈ ਐ। ਸਰਕਾਰ ਦੀ ਹਾਲਤ ਤਾਂ ਸੈਂਟਰ ਕੋਲ ਮੰਗਤਿਆਂ ਵਾਲੀ ਐ, ਬੱਸ ਗੱਲ ਕੀ ਹਰ ਪਾਸਿਓਂ ਸਰਕਾਰ ਦੇ ਵਾਜੇ ਵੱਜੇ ਪਏ ਆ।

**ਮੇਜਰ** ਹਾਲੇ 'ਤਾਂ ਵਾਜੇ ਈ ਵੱਜੇ ਆ 'ਗਾਹਾਂਨੂੰ ਦੇਖੀਂ ਸਰਕਾਰ ਦਾ ਬੈਂਡ ਵੱਜੂਗਾ। ਅਗਲੇ ਸਾਲ 40,000 ਮਾਸਟਰ ਰਟੈਰ ਹੋ ਰਿਹੈ ਉਨ੍ਹਾਂ ਨੇ ਈ ਸਰਕਾਰ ਦਾ ਦਵਾਲਾ ਕੱਢ ਦੇਣਾ ਫੜਕੇ। ਸਰਕਾਰ ਨੂੰ ਕਮਾਈ ਤਾਂ ਕਿਧਰੋਂ ਧੇਲੀ ਦੀ ਨੀ ਹੁੰਦੀ ਤੇ ਜੋਕਾਂ ਵੱਡੀਆਂ ਵੱਡੀਆਂ ਲੱਗੀਆਂ ਪਈਆਂ, ਹੁਣ ਦੇਖ ਤੂੰ ਟਰਾਂਸਪੋਰਟ ਤਾਂ ਅੱਗੇ ਈ ਘਾਟੇ 'ਚ ਜਾ ਰਹੀ ਸੀ ਉਤੋਂ ਖੁਦ ਮੰਤਰੀ ਆਵਦੀਆਂ ਜਾਅਲੀ ਬੱਸਾਂ ਚਲਾਉਣ ਲੱਗ ਪੇ। ਸਰਕਾਰੀ ਬੱਸਾਂ 'ਚ ਜਾਂ ਤਾਂ ਪਾਸ ਆਲੀਆਂ ਬੁੜ੍ਹੀਆਂ ਹੁੰਦੀਆਂ ਜਾਂ ਪੁਲਸ ਆਲੇ ਤੇ ਪੜ੍ਹਨ ਆਲੇ ਮੁੰਡੇ,



ਰਹਿੰਦੀ ਖੂੰਹਦੀ ਕਸਰ ਟਰਾਂਸਪੋਰਟ ਦੇ ਮੁਲਾਜਮ ਕੱਢੀ ਜਾਂਦੇ ਆ ਹੁਣ ਤੂੰ ਆਪੇ ਹਿਸਾਬ ਲਾ ਲੈ, ਆਉਂਦੀ ਤਾਂ ਕਾਣੀ ਕੌਡੀ ਨੀ ਤੇ ਸਾਡੇ ਮੰਤਰੀ ਪੰਜਾਬ ਨੂੰ ਕੈਲੀਫੋਰਨੀਆਂ ਬਨਾਉਣ ਦੇ ਸੁਪਨੇ ਦਿਖਾਈ ਜਾਂਦੇ ਆ। ਸਾਡੇ ਮੰਤਰੀਆਂ ਦੀ ਤਾਂ ਉਹ ਗੱਲ ਐ ਅਖੇ 'ਪੱਲੇ ਨੀ ਧੇਲਾ, ਕਰਦੀ ਮੇਲਾ ਮੇਲਾ।

**ਜੋਗਾ** ਦੇਖ ਯਾਰ ਮੇਜਰਾ ਤੂੰ ਤਾਂ ਓਹੀ ਕਾਮਰੇਟਾਂ ਆਲੀ ਗੱਲ ਕਰਦੈਂ, ਸਰਕਾਰ ਨੇ ਕਿੰਨੇ ਕੰਮ ਕਰਾਏ ਆ ਪਰ ਥੋਨੂੰ ਕਾਮਰੇਟਾਂ ਨੂੰ ਜਿਹੜੀ ਨੁਕਤਾਚੀਨੀ ਕਰਨ ਦੀ ਆਦਤ ਐ ਤੁਸੀਂ ਉਹ ਛੱਡ ਨਹੀਂ ਸਕਦੇ। ਦੇਖ ਸਭ ਤੋਂ ਪਹਿਲਾਂ ਤਾਂ ਸੈਂਟਰ ਤੋਂ ਪੰਜਾਬ ਦਾ ਕਰਜਾ ਮਾਫ ਕਰਾਇਆ, ਫਿਰ ਤੇਲ ਸੋਧਣ ਆਲਾ ਕਾਰਖਾਨਾ ਲੱਗ ਰਿਹਾ ਹੈ, ਗਰੀਬ ਕਿਸਾਨਾਂ ਦੀ ਬਿਜਲੀ ਮਾਫ ਕਰਤੀ, ਚੁੰਗੀ ਖਤਮ ਕਰਨ ਬਾਰੇ ਸਰਕਾਰ ਰਾਇ ਕਰ ਰਹੀ ਐ। ਬਾਹਰਲੇ ਮੁਲਕ ਦੇ ਲੋਕਾਂ ਨੂੰ ਪੰਜਾਬ 'ਚ ਪੈਸਾ ਲਾਉਣ ਲਈ ਤਿਆਰ ਕੀਤਾ, ਨਵੇਂ ਸਕੂਲ ਬਣਾਏ, ਮਾਸਟਰਾਂ ਦੀ ਭਰਤੀ ਕੀਤੀ, ਸੜਕਾਂ ਬਣਾਈਆਂ, ਖੇ ਤੀਬਾੜੀ 'ਚ ਤਾਂ, ਤਰੱਕੀ ਕੀਤੀ ਹੋਰ ਦੱਸ ਕੀ ਚਾਹੀਦਾ ? ਤੂੰ ਤਾਂ ਆਹਨਾਂ ਜਿੰਨਾ ਚਿਰ ਬਾਦਲ ਆਵਦੇ ਮੋਢਿਆਂ ਤੇ ਕਣਕ ਦੀ ਬੋਰੀ ਚੁੱਕ ਕੇ ਤੇਰੇ ਘਰੇ ਨੀ ਛੱਡ ਕੇ ਜਾਂਦਾ ਓਨਾ ਚਿਰ ਕੋਈ ਤਰੱਕੀ ਨੀ ਹੁੰਦੀ।

**ਫੌਜੀ** ਹਾਂ ਬਈ ਖੇਤੀਬਾੜੀ 'ਚ ਬੜੀ ਤਰੱਕੀ ਕਰੀ ਐ। ਪੈਸੇ ਖੁਣੋਂ ਯੂਨੀਵਰਸਿਟੀ ਬੰਦ ਹੋਣ ਕਿਨਾਰੇ ਐ। ਮੁਲਾਜਮਾਂ ਨੂੰ ਆਵਦੇ ਭਵਿੱਖ ਦਾ ਖਤਰਾ ਬਣਿਆ ਪਿਐ। ਜਦੋਂ ਕਿਸੇ ਪਾਸਿਓਂ ਕੋਈ ਪੈਸਾ ਈ ਨੀ ਆ ਰਿਹਾ ਤਾਂ ਨਵੇਂ ਤਜਰਬੇ ਕਿਵੇਂ ਹੋਣਗੇ ? ਇਹ ਸੁਆਹ ਦੀ ਤਰੱਕੀ ਐ।

**ਦਰਸ਼ਨ** ਸਰਕਾਰ ਦੀ ਤਾਂ ਲੌਂਗੋਵਾਲੀਏ ਸਾਧ ਆਲ਼ੀ ਗੱਲ ਐ, ਸਰਕਾਰ ਉਹਦੇ ਆਂਗੂ ਲੋਕਾਂ ਨੂੰ ਟਿੱਚ ਕਰਕੇ ਜਾਣਦੀ ਐ। ਦੇਖ ਤੇਰੇ ਸਾਹਮਣੇ ਜਿੰਨੀਆਂ ਪਿੰਡਾਂ ਆਲਿਆਂ ਨੂੰ ਸਹੂਲਤਾਂ ਸੀ ਹੌਲੀ ਹੌਲੀ ਸਭ ਖੋਹੀਆਂ ਜਾ ਰਹੀਆਂ। ਪਹਿਲਾਂ ਪੀਟਰ ਰੇਹੜੇ ਬੰਦ ਕਰਾਏ, ਹੁਣ ਡਾਕਟਰਾਂ ਦੇ ਮਗਰ ਪੈਗੇ। ਪਿੰਡਾਂ ਦੇ ਲੋਕਾਂ ਨੇ ਬਥੇਰਾ ਮਿੰਨਤ ਤਰਲਾ ਕੀਤਾ ਬਈ ਹਾੜਾ ਪੇਂਡੂ ਡਾਕਟਰਾਂ ਦੀਆਂ ਦੁਕਾਨਾਂ ਬੰਦ ਨਾ ਕਰੋ 'ਨੇਰੇ-ਸਵੇਰੇ ਉਧਾਰ-ਸਧਾਰ ਕਿਤੇ ਦਵਾਈ ਫੜ ਲਈਦੀ ਸੀ, ਕਿੰਨਾ ਸੁੱਖ ਸੀਗਾ।

**ਮੇਜਰ** ਸੁਖ ਤਾਂ ਪੂਰਾ ਸੀ, ਜਾਂ ਤਾਂ ਸਰਕਾਰ ਪੂਰੀਆਂ ਸਹੂਲਤਾਂ ਦੇਵੇ ਜਾਂ ਡਾਕਟਰਾਂ ਨੂੰ ਫੜਨਾ ਬੰਦ ਕਰੇ। ਪਰ ਦੂਜੇ ਪਾਸੇ ਸਰਕਾਰ ਨੇ ਇਹ ਕੰਮ ਚੰਗਾ ਕੀਤਾ ਇੱਕ ਹਿਸਾਬ ਨਾਲ। ਹੁਣ ਜਿਵੇਂ ਆਂਹਦੇ ਹੁੰਦੇ ਆ ਨੀਮ ਹਕੀਮ ਖਤਰਾ-ਏ-ਜਾਨ, ਐਹੋ ਜੇ ਕੱਦੂ ਡਾਕਟਰਾਂ ਕੋਲ ਨਸ਼ੇ ਆਲੀਆਂ ਗੋਲੀਆਂ ਬਿਨਾ ਹੋਰ ਹੈ ਕੀ? ਦਵਾਈ ਤਾਂ ਮੇਰੇ ਅਰਗਿਆਂ ਨੂੰ ਅੰਗਰੇਜੀ 'ਚ ਲਿਖਣੀ ਨੀ ਆਉਂਦੀ। ਐਂਵੇ ਕਿਸੇ ਡਾਕਟਰ ਕੋਲ ਲਾ ਕੇ ਦੋ ਕੁ ਮਹੀਨੇ ਡਾਕਟਰ ਬਣ ਜਾਂਦੇ ਆ। ਐਹੋ ਜੇ ਡਾਕਟਰਾਂ ਨੇ ਬੰਦੇ ਈ ਮਾਰਨੇ ਆ।

**ਜੋਗਾ** ਏਹ ਤਾਂ ਪਤਾ ਨੀ, ਊਂ ਏਹਨਾਂ ਕੋਲ ਕੰਮ ਬੜਾ, ਤੇਰੇ ਸਾਹਮਣੇ ਐ, ਆਪਣਾ ਪਿੰਡ ਕਿਤੇ ਕਿੱਡਾ ਕੁ ਐ ਚਾਰ ਪੰਜ ਜਣੇ ਆਪਣੇ ਪਿੰਡ 'ਚ ਸਾਰੀ ਦਿਆੜੀ ਸਾਇਕਲ ਤੇ ਊਰੀਵਾਂਗੂ ਘੁੰਮਦੇ ਫਿਰਦੇ ਸੀ, ਦੇਣ ਭਾਂਵੇ ਨਸ਼ੇ ਆਲੀਆਂ ਗੋਲੀਆਂ ਈ।

**ਫੌਜੀ** ਬਈ ਪੰਜੇ ਉਂਗਲਾਂ ਇੱਕੋ ਜਿਹੀਆਂ ਨਹੀਂ ਹੁੰਦੀਆਂ। ਵਿੱਚ ਵਿੱਚ ਚੰਗੇ ਡਾਕਟਰ ਵੀ ਹੈਗੇ ਆ ਪਰ ਬਹੁਤਿਆਂ ਨੇ ਨਸ਼ਾ ਵੇਚਣ ਦਾ ਧੰਦਾ ਫੜਿਆ ਹੋਇਆ। ਐਹੋ ਜਿਹਿਆਂ ਨੂੰ ਤਾਂ ਫੜ ਕੇ ਅੰਦਰ ਕਰਨਾ ਚਾਹੀਦਾ।

**ਦਰਸ਼ਨ** ਅੰਦਰ ਕੌਣ ਕਰੂ ? ਪੰਜਾਬ 'ਚ ਝੁੱਗੇ ਚੋਂ ਅੱਠ ਤਾਂ ਮਸਾਂ ਡਰੱਗ ਇਨਸਪੈਕਟਰ ਆ, ਦੁਕਾਨਾਂ ਆਲ਼ੇ ਉਨਾਂ ਨੂੰ ਵੀ ਘਰੋਂ ਬਾਹਰ ਨੀ ਨਿਕਲਣ ਦਿੰਦੇ ਤਾਂ ਹੀ ਤਾਂ ਸਿਆਣੇ ਕਹਿੰਦੇ ਬਈ ਮੁੰਡਾ ਡੀ. ਸੀ. ਲਵਾਉਣਾ ਸੌਖਾ ਐ, ਡਰੱਗ ਇਨਸਪੈਕਟਰ ਲਵਾਉਣਾ ਔਖਾ।

**ਮੇਜਰ** ਉਹ ਕਿਹੜਾ ਕੱਲੇ ਖਾਂਦੇ ਆ 'ਤਾਂਹ ਤੱਕ ਹਿੱਸਾ ਪੱਤੀ ਪਹੁੰਚਦੀ ਐ,

## ਸੋਚ

"ਸਰਪੰਚ ਸਾਹਿਬ, ਸਕੂਲ ਦੇ ਗਰਾਉਂਡ ਵਿੱਚੋਂ ਪਾਥੀਆਂ ਚੁਕਵਾਕੇ, ਗਰਾਉਂਡ ਨੂੰ ਪੱਧਰਾ ਹੀ ਕਰਵਾ ਦਿੰਦੇ, ਬੱਚੇ ਖੇਡ ਲਿਆ ਕਰਨਗੇ ।"

ਮਾਸਟਰ ਜੀ ਨੇ ਸਕੂਲ ਵਿਚ ਆਏ ਸਰਪੰਚ ਨੂੰ ਕਿਹਾ ।

"ਕੀ ਦੱਸਾਂ ਮਾਸਟਰ ਜੀ, ਗਰੀਬ਼ ਜਨਤਾ, ਪਾਥੀਆਂ ਪੱਥਣ ਨੂੰ ਹੋਰ ਕਿਤੇ ਪਿੰਡ ਵਿਚ ਥਾਂ ਨਹੀਂ, ਕੰਮ ਦੇ ਦਿਨ ਨੇ, ਟਰੈਕਟਰ ਵੀ ਵਿਹਲੇ ਨਹੀਂ।" ਸਰਪੰਚ ਨੇ ਜਵਾਬ ਦਿੱਤਾ ।

ਕੁਝ ਕੁ ਦਿਨਾਂ ਬਾਅਦ ਪਿੰਡ ਵਿੱਚ ਸਤਸੰਗ ਲੱਗਣਾ ਸੀ । ਗਰਾਉਂਡ ਵਿੱਚ ਟਰੈਕਟਰ ਚੱਲ ਰਹੇ ਸਨ । ਸਾਰੇ ਗਰਾਉਂਡ ਨੂੰ ਵਾਹ ਕੇ ਪੱਧਰਾ ਕਰ ਦਿੱਤਾ ਗਿਆ । ਕਿਸੇ ਨੇ ਪਾਥੀਆਂ ਦੀ ਕੋਈ ਪ੍ਰਵਾਹ ਨਾ ਕੀਤੀ । ਸਰਪੰਚ ਸਾਰੇ ਕੰਮ ਦੀ ਨਿਗਰਾਨੀ ਕਰ ਰਿਹਾ ਸੀ ।

ਸਕੂਲ ਵਿੱਚ ਬੈਠੇ ਮਾਸਟਰ ਜੀ ਲੋਕਾਂ ਅਤੇ ਸਰਪੰਚ ਦੀ ਸੋਚ ਤੇ ਹੈਰਾਨ ਹੋ ਰਹੇ ਸਨ ।

*ਰੁਪਿੰਦਰ ਪਾਲ ਸਿੰਘ, ਜੰਡਿਆਲੀ*

## ਗ਼ਜ਼ਲ

*ਰਾਜਿੰਦਰਜੀਤ*

ਮਸਾਣਾਂ ਜਾਂ ਮੜ੍ਹੀਆਂ 'ਤੇ ਬਾਲਾਂਗੇ ਦੀਵੇ  
ਘਰਾਂ ਦੇ ਕਦੋਂ ਪਰ ਸੰਭਾਲਾਂਗੇ ਦੀਵੇ।  
ਹਨੇਰੇ ਦੇ ਜਦ ਵੀ ਤੁਸੀਂ ਬੀਜ ਬੀਜੇ  
ਅਸੀਂ ਵੀ ਘਰਾਂ ਵਿਚ ਉਗਾਲਾਂਗੇ ਦੀਵੇ।  
ਲਗਾਵਾਂਗੇ ਮੱਥੇ ਤੇ ਦੀਵੇ ਦੀ ਮੂਰਤ  
ਬੱਸ ਏਦਾਂ ਅਸੀਂ ਵੀ ਕਹਾਲਾਂਗੇ ਦੀਵੇ।  
ਗਤੀ ਜੇ ਹਵਾਵਾਂ ਦੀ ਇਸ ਤੋਂ ਵਧੇਗੀ  
ਤਾਂ ਹਿੱਕਾਂ ਦੇ ਅੰਦਰ ਛੁਪਾਲਾਂਗੇ ਦੀਵੇ।  
ਰਹੇ ਜਦ ਨਾ ਹਾਣੀ ਅਸੀਂ ਰੌਸ਼ਨੀ ਦੇ  
ਤਾਂ ਆਪੇ ਹੀ ਆਪਣੇ ਬੁਝਾਲਾਂਗੇ ਦੀਵੇ।



# ਕਿਸਮਤ : ਤਰਕ ਦੀ ਸਾਣ ਤੇ

*ਜਤਿੰਦਰ ਮਹਿਤਾ*

'ਕਿਸਮਤ' ਇੱਕ ਸਧਾਰਣ ਸ਼ਬਦ, ਜਿਸਦੇ ਅਰਥ ਆਮ ਜਿੰਦਗੀ ਵਿਚ ਬੜੇ ਡੂੰਘੇ ਅਤੇ ਵਿਸ਼ੇਸ਼ ਹਨ। 'ਕਿਸਮਤ' ਇੱਕ ਸਾਧਾਰਣ ਫਲਸਫ਼ਾ, ਜਿਸ ਵਿਚ ਜਿਆਦਾਤਰ ਲੋਕ ਵਿਸ਼ਵਾਸ਼ ਕਰਦੇ ਹਨ। 'ਕਿਸਮਤ' ਇੱਕ ਕਮਜ਼ੋਰੀ ਜਿਸਦੇ ਅਧੀਨ ਜ਼ਿਆਦਾਤਰ ਲੋਕ ਜਿੰਦਗੀ ਜੀਅ ਰਹੇ ਹਨ।

ਆਪਣੀ ਗਲਤੀ, ਕਮਜ਼ੋਰੀ, ਅਣਗਹਿਲੀ, ਅਸਫਲਤਾ ਨੂੰ ਲੁਕਾਉਣ ਦਾ ਸਭ ਤੋਂ ਸੌਖਾ ਤਰੀਕਾ ਹੈ 'ਕਿਸਮਤ' । ਜ਼ਰਾ ਸੋਚੋ 'ਮੱਕੜੀ' ਆਪਣਾ ਜਾਲ ਵਾਰ ਵਾਰ ਬੁਣਦੀ ਹੈ, ਭਾਂਵੇ ਉਸ ਨੂੰ ਕੋਈ ਕਿੰਨੀ ਵਾਰ ਵੀ ਕਿਉਂ ਨਾ ਢਾਹ ਦੇਵੇ, ਪਰ ਫਿਰ ਵੀ ਉਹ ਆਪਣਾ ਹੌਸਲਾ ਨਹੀਂ ਛੱਡਦੀ, ਅਗਰ ਮੱਕੜੀ ਵੀ ਸਾਡੇ ਵਾਂਗ 'ਕਿਸਮਤ' ਆਸਰੇ ਹੀ ਬੈਠੀ ਰਹੇ ਤਾਂ ਉਹ ਕਦੇ ਵੀ ਆਪਣਾ ਜਾਲ ਬੁਨਣ ਵਿਚ ਸਫ਼ਲ ਨਾ ਹੋ ਸਕਦੀ। ਮਹਾਨ ਵਿਗਿਆਨੀ 'ਐਡੀਸਨ' ਵੀ ਅਗਰ ਕਿਸਮਤ ਦੇ ਸਹਾਰੇ ਹੀ ਬੈਠਾ ਰਹਿੰਦਾ ਤਾਂ ਅਸੀਂ ਸ਼ਾਇਦ ਬਿਜਲੀ ਦੇ ਬਲਬ ਦੀ ਰੋਸ਼ਨੀ ਤੋਂ ਵਾਂਝੇ ਹੀ ਰਹਿ ਜਾਂਦੇ। ਐਡੀਸਨ ਬਿਜਲੀ ਦੇ ਬਲਬ ਦੀ ਖੋਜ ਕਰਨ ਵਿਚ 2000 ਵਾਰ ਅਸਫਲ ਹੋਇਆ, ਪਰ ਫਿਰ ਵੀ ਉਸਨੇ ਹਿੰਮਤ ਨਹੀਂ ਹਾਰੀ, 'ਕਿਸਮਤ' ਦੇ ਆਸਰੇ ਨਹੀਂ ਰਿਹਾ ਅਤੇ ਅਖੀਰ ਬਿਜਲੀ ਦੇ ਬਲਬ ਦੀ ਖੋਜ ਕਰਨ ਵਿਚ ਸਫ਼ਲ ਰਿਹਾ। ਆਮ ਲੋਕਾਂ ਵਿਚ 'ਕਿਸਮਤ' ਬਾਰੇ ਕਈ ਗਲਤ ਧਾਰਨਾਵਾਂ ਪਾਈਆਂ ਜਾਂਦੀਆਂ ਹਨ ਜਿਵੇਂ ਜਦੋਂ ਕਿਸੇ ਦੀ ਮੌਤ ਐਕਸੀਡੈਂਟ ਨਾਲ ਹੋ ਜਾਵੇ ਤਾਂ ਲੋਕ ਕਹਿੰਦੇ ਹਨ ਕਿ ਉਸਦੀ ਕਿਸਮਤ ਵਿਚ ਮੌਤ ਇੰਝ ਹੀ ਲਿਖੀ ਹੋਈ ਸੀ, ਜਦੋਂ ਕਿਸੇ ਨੂੰ ਨੌਕਰੀ ਨਾ ਮਿਲੇ ਜਾਂ ਨੌਕਰੀ ਤੋਂ ਹੱਥ ਧੋਣਾ ਪੈ ਜਾਵੇ ਤਾਂ ਲੋਕ ਇਹੀ ਕਹਿੰਦੇ ਹਨ ਕਿ ਇਸਦੀ ਕਿਸਮਤ ਵਿੱਚ ਨੌਕਰੀ ਨਹੀਂ ਸੀ। ਜਦੋਂ ਕਿਸੇ ਦੀ ਬਿਮਾਰੀ ਠੀਕ ਨਾ ਹੁੰਦੀ ਹੋਵੇ ਤਾਂ ਵੀ ਲੋਕ ਇਹੀ ਕਹਿਣਗੇ ਕਿ ਇਸਦੀ ਕਿਸਮਤ ਵਿੱਚ ਪਿਛਲੇ ਜਨਮਾਂ ਵਿੱਚ ਕੀਤੇ ਹੋਏ ਮਾੜੇ ਕਰਮਾਂ ਦਾ ਫਲ ਲਿਖਿਆ ਹੋਇਆ ਹੈ ਜੋ ਇਸਨੂੰ ਇਸ ਜਨਮ ਵਿੱਚ ਮਿਲ ਰਿਹਾ ਹੈ। ਅਜਿਹੀਆਂ ਕਈ ਤਰ੍ਹਾਂ ਦੀਆਂ ਗਲਤ ਧਾਰਨਾਵਾਂ ਆਮ ਲੋਕਾਂ ਦੇ ਜੀਵਨ ਨਾਲ ਬੁਰੀ ਤਰਾਂ ਜੁੜੀਆਂ ਹੋਈਆਂ ਹਨ। ਇਹਨਾਂ ਗਲਤ ਧਾਰਨਾਵਾਂ ਦੀ ਜਾਣਕਾਰੀ ਵਿਸਥਾਰ ਨਾਲ ਹੇਠਾਂ ਦਿੱਤੀ ਜਾ ਰਹੀ ਹੈ।

ਹੁਣ ਮੈਂ ਇਹਨਾਂ ਕਿਸਮਤਵਾਦੀ ਲੋਕਾਂ ਕੋਲੋਂ ਹੀ ਕੁਝ ਸਵਾਲ ਪੁੱਛਣਾ ਚਾਹੁੰਦਾ ਹਾਂ ਕਿ ਅਗਰ ਟਰੇਨ ਪੱਟੜੀ ਤੇ ਚਲਦੀ ਹੋਈ, ਗਲਤੀ ਨਾਲ ਫ਼ਾਟਕ ਖੁੱਲ੍ਹੇ ਰਹਿ ਜਾਣ ਕਾਰਨ ਬੱਸ ਨਾਲ ਟਕਰਾ ਜਾਵੇ ਤਾਂ ਅਸੀਂ ਕਿਸਦੀ ਮਾੜੀ ਕਿਸਮਤ ਕਹਾਂਗੇ। ਸਾਰੇ ਕਿਸਮਤਵਾਦੀ ਲੋਕਾਂ ਦਾ ਜਵਾਬ ਇਹੀ ਹੋਵੇਗਾ ਕਿ ਬੱਸ ਵਿੱਚ ਬੈਠੀਆਂ ਸਵਾਰੀਆਂ ਦੀ ਕਿਸਮਤ ਮਾੜੀ ਸੀ, ਜਦੋਂ ਅਸੀਂ ਬੱਸ ਵਿਚ ਬੈਠ ਕੇ ਸਫ਼ਰ ਕਰ ਰਹੇ ਹੋਈਏ, ਅਚਾਨਕ ਬੱਸ ਕਿਸੇ ਕਾਰ ਨਾਲ ਟਕਰਾ ਜਾਵੇ ਤਾਂ ਕਿਸਮਤ ਕਾਰ ਵਾਲੇ ਦੀ ਹੀ ਮਾੜੀ ਕਹੀ ਜਾਵੇਗੀ, ਕਾਰ ਵਾਲੇ ਅੱਗੇ ਕੋਈ ਗਲਤੀ ਨਾਲ ਸਾਈਕਲ ਸਵਾਰ ਆ ਜਾਵੇ ਤਾਂ ਅਸੀਂ ਮਾੜੀ ਕਿਸਮਤ ਦਾ ਦੋਸ਼ ਸਾਈਕਲ ਸਵਾਰ ਨੂੰ ਹੀ ਦਿੰਦੇ ਹਾਂ। ਮੇਰੇ ਕਹਿਣ ਦਾ ਮਕਸਦ ਸਿਰਫ ਇਹੀ ਹੈ ਕਿ ਸਾਨੂੰ ਸਭ ਲੋਕਾਂ ਨੂੰ ਪਤਾ ਹੈ ਕਿ ਕਿਸਮਤ ਹਮੇਸ਼ਾਂ ਉਸਦੀ ਹੀ ਮਾੜੀ ਹੁੰਦੀ ਹੈ ਜੋ ਚੀਜ਼ ਛੋਟੇ ਦਾਇਰੇ ਦੀ ਹੋਵੇ, ਵੱਡੇ ਦਾਇਰੇ ਵਾਲੀ ਚੀਜ਼ ਦੀ ਕਿਸਮਤ ਮਾੜੀ ਨਹੀਂ ਹੁੰਦੀ। ਉੱਪਰ ਲਿਖੀਆਂ ਘਟਨਾਵਾਂ ਵਿੱਚ ਇਹ ਗੱਲ ਸਾਫ ਜ਼ਾਹਿਰ ਹੁੰਦੀ ਹੈ ਕਿ ਸਾਨੂੰ ਸਭ ਲੋਕਾਂ ਨੂੰ ਪਤਾ ਹੁੰਦਾ ਹੈ ਕਿ ਕਿਸ ਗਲਤੀ ਕਾਰਨ ਸਾਡੀ 'ਕਿਸਮਤ' ਮਾੜੀ ਜਾਂ ਚੰਗੀ ਹੁੰਦੀ ਹੈ, ਪਰ ਫਿਰ ਵੀ ਗਲਤੀ ਸੁਧਾਰਣ ਦੀ ਬਜਾਏ ਇਹ ਕਹਿ ਕੇ ਕਿ ਸਾਡੀ ਕਿਸਮਤ ਵਿਚ ਹੀ ਏਦਾਂ ਲਿਖਿਆ ਸੀ, ਅਸੀਂ ਲਾਪਰਵਾਹੀ ਅਤੇ ਅਣਗਹਿਲੀ ਵਰਤ ਕੇ ਉਸ ਗਲਤੀ ਨੂੰ ਆਈ ਗਈ ਕਰ ਛੱਡਦੇ ਹਾਂ। ਕਦੇ ਇਹ ਨਹੀਂ ਸੋਚਦੇ ਕਿ ਇਹ ਗਲਤੀ ਸੁਧਾਰਣ ਨਾਲ ਸਾਡੀ ਕਿਸਮਤ ਵਧੀਆ ਵੀ ਬਣ ਸਕਦੀ ਹੈ। "ਸਾਡੇ ਵਿਚਲੇ ਆਤਮ ਵਿਸ਼ਵਾਸ ਦੀ ਕਮੀ ਹੀ 'ਕਿਸਮਤ' ਨੂੰ ਜਨਮ ਦਿੰਦੀ ਹੈ।"

ਕਿਸਮਤ ਕਦੇ ਵੀ ਕਿਸੇ ਦੀ ਮਾੜੀ ਜਾਂ ਚੰਗੀ ਨਹੀਂ ਹੁੰਦੀ, ਅਸੀਂ ਖੁਦ ਹੀ ਆਪਣੀ ਮਾੜੀ ਜਾਂ ਚੰਗੀ ਕਿਸਮਤ ਦੇ ਜਿੰਮੇਵਾਰ ਹਾਂ, ਸਿਰਫ ਲੋੜ ਹੈ ਇਸ ਨੂੰ ਸਮਝਣ ਦੀ। ਜਦੋਂ ਵੀ ਕਿਸੇ ਦਾ ਐਕਸੀਡੈਂਟ ਹੁੰਦਾ ਹੈ ਕਦੇ ਅਸੀਂ ਇਹ ਨਹੀਂ ਸੋਚਿਆ ਕਿ ਐਕਸੀਡੈਂਟ ਦਾ ਕਾਰਨ ਕੀ ਹੈ ? ਪਰ ਅਸੀਂ ਐਕਸੀਡੈਂਟ ਦਾ ਕਾਰਨ ਲੱਭਣ ਦੀ ਬਜਾਏ ਹਮੇਸ਼ਾਂ ਕਿਸਮਤ ਨੂੰ ਕੋਸਦੇ ਰਹਿੰਦੇ ਹਾਂ। ਐਕਸੀਡੈਂਟ ਹਮੇਸ਼ਾਂ ਸਾਡੀ ਕਿਸੇ ਗੰਭੀਰ ਗਲਤੀ ਕਾਰਨ ਹੀ ਹੁੰਦਾ ਹੈ। ਇੱਕ ਤਾਂ ਵੈਸੇ ਵੀ ਸਾਡੇ ਦੇਸ਼ ਦੀਆਂ ਸੜਕਾਂ ਦਾ ਇੰਨਾ ਮੰਦਾ ਹਾਲ ਹੈ ਕਿ ਇਸਨੂੰ ਬਿਆਨ ਕਰਨਾ ਵੀ ਮੁਸ਼ਕਿਲ ਹੈ, ਉੱਪਰੋਂ ਸਾਡੇ ਦੇਸ਼ ਦੀ ਆਬਾਦੀ ਇੰਨੀ ਜਿਆਦਾ ਹੈ ਕਿ ਟਰੈਫਿਕ ਦਾ ਵੀ ਬਹੁਤ ਮੰਦਾ ਹਾਲ ਹੈ। ਪਰ ਫਿਰ ਵੀ ਦੋਸ਼ ਅਸੀਂ ਕਿਸਮਤ ਦਾ ਹੀ ਕੱਢਦੇ ਹਾਂ। ਆਖਿਰ ਕਿਉਂ ? ਅਗਰ ਕੋਈ ਆਦਮੀ ਅੱਖਾਂ ਬੰਦ ਕਰਕੇ ਇਹ ਸੋਚਕੇ ਸੜਕ ਪਾਰ ਕਰਨ ਦੀ ਕੋਸ਼ਿਸ਼ ਕਰੇ ਕਿ ਅਗਰ ਮੇਰੀ ਕਿਸਮਤ ਵਿਚ ਮਰਨਾ ਲਿਖਿਆ ਹੋਇਆ ਹੈ ਤਾਂ ਮੈਂ ਮਰ ਜਾਵਾਂਗਾ, ਜੇ ਕਿਸਮਤ ਵਿਚ ਬਚਣਾ ਲਿਖਿਆ ਹੋਇਆ ਹੈ ਤਾਂ ਬਚ ਜਾਵਾਂਗਾ, ਹੁਣ ਤੁਸੀਂ ਖੁਦ ਹੀ ਸੋਚੋ ਕਿ ਇਹ ਸਾਡੀ ਬੇਵਕੂਫ਼ੀ ਨਹੀਂ ਤੇ ਹੋਰ ਕੀ ਏ ? ਅਸੀਂ ਕਦੇ ਵੀ ਇਹ ਨਹੀਂ ਸੋਚਿਆ ਕਿ ਅਗਰ ਸਾਡੇ ਦੇਸ਼ ਦੀਆਂ ਸੜਕਾਂ ਸਹੀ ਹੋਣ ਤਾਂ ਕਦੇ ਵੀ ਸੜਕ ਹਾਦਸੇ ਨਾ ਹੋਣ, ਅਗਰ ਅਸੀਂ ਸ਼ਰਾਬ ਜਾਂ ਕੋਈ ਹੋਰ ਨਸ਼ੀਲੀ ਚੀਜ਼ ਦੀ ਵਰਤੋਂ ਨਾ ਕਰੀਏ, ਲਾਪਰਵਾਹੀ ਛੱਡ ਦੇਈਏ, ਟਰੈਫਿਕ ਨਿਯਮਾਂ ਦੀ ਪਾਲਣਾ ਸਹੀ ਢੰਗ ਨਾਲ ਕਰੀਏ ਤਾਂ ਅਸੀਂ ਹਾਦਸੇ ਦਾ ਸ਼ਿਕਾਰ ਹੋਣੋਂ ਬਚ ਸਕਦੇ ਹਾਂ, ਕਦੇ ਵੀ ਸਾਨੂੰ ਆਪਣੀ ਕਿਸਮਤ ਨੂੰ ਕੋਸਣ ਦੀ ਜਰੂਰਤ ਨਹੀਂ ਪਵੇਗੀ।

ਜਦੋਂ ਵੀ ਕਿਸੇ ਨੂੰ ਨੌਕਰੀ ਨਹੀਂ ਮਿਲਦੀ ਜਾਂ ਕੋਈ ਚੰਗੀ ਭਲੀ ਨੌਕਰੀ ਤੋਂ ਹੱਥ ਧੋ ਕੇ ਬੈਠ ਜਾਂਦਾ ਹੈ ਤਾਂ ਵੀ ਅਸੀਂ ਆਪਣੀ ਕਿਸਮਤ ਦਾ ਰੋਣਾ ਧੋਣਾ ਲੈ ਕੇ ਬੈਠ ਜਾਂਦੇ ਹਾਂ, ਨੌਕਰੀ ਨਾ ਮਿਲਣ ਵਾਲੀ ਗੱਲ ਤਾਂ ਸਾਡੇ ਦੇਸ਼ ਦੀ ਆਮ ਸਮੱਸਿਆ ਹੈ, ਪਰ ਜਿਹੜਾ ਵਿਅਕਤੀ ਚੰਗੀ ਭਲੀ ਆਪਣੀ ਨੌਕਰੀ ਗਵਾ ਬੈਠਦਾ ਹੈ, ਉਹ ਆਪਣੀ ਨੌਕਰੀ ਹੱਥੋਂ ਖੁੱਸਣ ਦੇ ਅਸਲੀ ਕਾਰਨ ਨੂੰ ਲੱਭਣ ਦੀ ਬਜਾਏ ਕਿਸਮਤ ਨੂੰ ਹੀ ਦੋਸ਼ ਦਿੰਦਾ ਹੈ, ਉਹ ਕਿਸਮਤ ਦਾ ਸਹਾਰਾ ਲੈ ਕੇ ਆਪਣੀ ਗਲਤੀ ਛੁਪਾਉਣ ਦੀ ਕੋਸ਼ਿਸ਼ ਕਰਦਾ ਹੈ। ਕਦੇ ਵੀ ਅਸੀਂ ਇਹ ਸੋਚਣ ਦੀ ਕੋਸ਼ਿਸ਼ ਨਹੀਂ

(ਬਾਕੀ ਸਫਾ 23 ਤੇ)



*ਕੇਸ ਰਿਪੋਰਟ —*

# ਜਦੋਂ ਤਰਕਸ਼ੀਲਾਂ ਨੇ ਸ਼ਿਕੰਜਾ ਕੱਸਿਆ, ਭੂਤ ਤਿੰਨ ਦਿਨਾਂ ਵਿਚ ਨੱਸਿਆ

ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਲੋਕਾਂ ਨੂੰ ਅੰਧਵਿਸ਼ਵਾਸ, ਵਹਿਮਾਂ ਭਰਮਾਂ ਵਿਚੋਂ ਕੱਢਣ ਲਈ ਅਹਿਮ ਮੁਹਿੰਮ ਚਲਾਈ ਜਾ ਰਹੀ ਹੈ। ਇਸੇ ਤਹਿਤ ਤਰਕਸ਼ੀਲ ਸੁਸਾਇਟੀ ਇਕਾਈ ਅਬੋਹਰ ਵਲੋਂ ਇਕ ਨੌਜਵਾਨ ਵਿਚ ਆਉਂਦੀ ਓਪਰੀ ਕਸਰ ਦਾ ਕੇਸ ਹੱਲ ਕੀਤਾ ਗਿਆ। ਇਹ ਨੌਜਵਾਨ ਲਗਭਗ ਡੇਢ ਸਾਲ ਪਹਿਲਾਂ ਵਿਆਹਿਆ ਗਿਆ ਸੀ। ਵਿਆਹ ਤੋਂ ਤੁਰੰਤ ਬਾਅਦ ਉਸ ਵਿਚ ਓਪਰੀ ਕਸਰ ਆਉਣ ਲੱਗ ਪਈ। ਘਰ ਵਾਲਿਆਂ ਨੇ ਸਾਧਾਂ, ਸਿਆਣਿਆਂ ਤੋਂ ਬਹੁਤ ਇਲਾਜ ਕਰਵਾਇਆ। ਪੁੱਛਾਂ ਦੇਣ ਵਾਲਿਆਂ ਬਾਬਿਆਂ ਨੇ ਦੱਸਿਆ ਕਿ ਜਿਸ ਕੁੜੀ ਨਾਲ ਮੁੰਡਾ ਵਿਆਹਿਆ ਗਿਆ ਹੈ ਉਸ ਕੁੜੀ ਨਾਲ ਵਿਆਹ ਵੇਲੇ ਕੋਈ ਭੂਤਣੀ ਵਿਆਹੀ ਗਈ ਹੈ ਅਤੇ ਉਸਦਾ ਸਾਇਆ ਕੁੜੀ ਦੇ ਨਾਲ ਰਹਿੰਦਾ ਹੈਂ, ਜਦੋਂ ਕੁੜੀ ਸਹੁਰੇ ਘਰ ਆਉਂਦੀ ਤਾਂ ਮੁੰਡੇ ਵਿਚ ਕਸਰ ਆ ਜਾਂਦੀ, ਉਹ ਬੇਹੋਸ਼ ਹੋ ਜਾਂਦਾ, ਅਤੇ ਦੰਦਲਾਂ ਪੈ ਜਾਂਦੀਆਂ। ਮੁੰਡੇ ਦੇ ਘਰ ਵਾਲਿਆਂ ਨੇ ਦੱਸਿਆ ਕਿ ਮੁੰਡੇ ਉਤੇ ਰਾਤ ਨੂੰ ਸੁੱਤੇ ਪਏ ਤੇ ਸੰਧੂਰ ਆਉਂਦਾ ਹੈ। ਅੱਧੀ ਰਾਤ ਨੂੰ ਬੇਹੋਸ਼ ਹੋ ਜਾਂਦਾ ਹੈ। ਇਕ ਵਾਰੀ ਮੁੰਡਾ ਜਦੋਂ ਸਹੁਰੇ ਘਰ ਘਰਵਾਲੀ ਨੂੰ ਲੈਣ ਗਿਆ ਤਾਂ ਰਾਤ ਨੂੰ ਮੁੰਡੇ ਉਤੇ ਲਾਲ ਅਤੇ ਕੁੜੀ ਉਤੇ ਸਫੇਦ ਕੱਪੜਾ ਡਿੱਗਿਆ। ਹੌਲੀ ਹੌਲੀ ਮੁੰਡੇ ਵਿਚ ਕਸਰ ਵਧਣ ਲੱਗ ਪਈ। ਜਦੋਂ ਵੀ ਕੋਈ ਕੁੜੀ ਵਾਲਿਆਂ ਦੇ ਘਰ ਤੋਂ ਆਉਂਦਾ ਤਾਂ ਵੀ ਮੁੰਡਾ ਓਪਰੀ ਕਸਰ ਦੀ ਲਪੇਟ ਵਿਚ ਆ ਜਾਂਦਾ। ਕਈ ਸਿਆਣਿਆਂ ਨੇ ਕਿਹਾ ਕਿ ਕੁੜੀ ਨੂੰ ਛੱਡ ਦਿਓ ਨਹੀਂ ਤਾਂ ਮੁੰਡੇ ਦਾ ਜਾਨੀ ਨੁਕਸਾਨ ਹੋ ਜਾਵੇਗਾ। ਜਦੋਂ ਮੁੰਡਾ ਸਹੁਰੇ ਪਿੰਡ ਦੀ ਹੱਦ ਅੰਦਰ ਵੜਦਾ ਤਾਂ ਉਦੋਂ ਹੀ ਕਸਰ ਹੋਣੀ ਸ਼ੁਰੂ ਹੋ ਜਾਂਦੀ। ਕੁੜੀ ਵਾਲਿਆਂ ਨੇ ਵੀ ਨੇੜੇ ਤੇੜੇ ਕੋਈ ਪੁਛਾਂ ਦੇਣ ਵਾਲੇ ਅਤੇ ਸਾਧ ਸਿਆਣੇ ਨਾ ਛੱਡੇ ਪਰ ਕੋਈ ਫਰਕ ਨਾ ਪਿਆ। ਸਾਧਾਂ ਸਿਆਣਿਆਂ ਦੇ ਚੱਕਰ ਵਿਚ ਆ ਕੇ ਮੁੰਡੇ ਵਾਲਿਆਂ ਨੇ ਕੁੜੀ ਨੂੰ ਲਿਆਉਣਾ ਛੱਡ ਦਿੱਤਾ ਅਤੇ ਗੱਲ ਤਲਾਕ ਤੱਕ ਪਹੁੰਚ ਗਈ।

ਕਿਸੇ ਦੇ ਕਹਿਣ ਤੇ ਆਖਿਰ ਮੁੰਡੇ ਦੇ ਘਰ ਵਾਲਿਆਂ ਨੇ ਤਰਕਸ਼ੀਲ ਸੁਸਾਇਟੀ ਅਬੋਹਰ ਨਾਲ ਸੰਪਰਕ ਕੀਤਾ। ਸੁਸਾਇਟੀ ਦੇ ਮੈਂਬਰਾਂ ਨੇ ਜਦੋਂ ਮੁੰਡੇ ਨਾਲ ਗੱਲਬਾਤ ਕੀਤੀ ਤਾਂ ਮੁੰਡੇ ਨੇ ਕੁੜੀ ਨੂੰ ਲਿਆਉਣ ਤੋਂ ਸਪਸ਼ਟ ਨਾਂਹ ਕਰ ਦਿੱਤੀ ਅਤੇ ਕਿਹਾ ਕਿ ਮੇਰਾ ਤਾਂ ਲੜਕੀ ਪ੍ਰਤੀ ਮਨ ਟੁੱਟ ਚੁੱਕਾ ਹੈ ਜੇਕਰ ਕੁੜੀ ਨੂੰ ਲੈ ਆਏ ਤਾਂ ਸਾਡਾ ਵੱਡਾ ਨੁਕਸਾਨ ਹੋ ਜਾਵੇਗਾ। ਸੁਸਾਇਟੀ ਦੇ ਮੈਂਬਰਾਂ ਨੇ ਸਾਰੇ ਘਰ ਵਾਲਿਆਂ ਨਾਲ ਗੱਲਬਾਤ ਕੀਤੀ। ਇਸੇ ਸੰਪਰਕ ਦੌਰਾਨ ਹੀ ਲੜਕੇ ਦਾ ਪਿਉ ਜੋ ਕਿ ਬਿਮਾਰ ਰਹਿੰਦਾ ਸੀ ਉਸ ਨੂੰ ਇਲਾਜ ਕਰਵਾਉਣ ਲਈ ਬਾਹਰ ਲੈ ਕੇ ਜਾ ਰਹੇ ਸੀ ਤਾਂ ਰਸਤੇ ਵਿਚ ਕਿਸੇ ਵੱਡੇ ਸ਼ਹਿਰ ਵਿਚ ਮੁੰਡੇ ਦਾ ਪਿਉ ਗੁੰਮ ਹੋ ਗਿਆ ਅਤੇ 10-12 ਦਿਨਾਂ ਤਕ ਕੋਈ ਪਤਾ ਨਾ ਚੱਲਿਆ। ਘਰ ਵਾਲੇ ਫੇਰ ਸਾਧਾਂ ਸਿਆਣਿਆਂ ਤੇ ਪੁੱਛਾਂ ਦੇਣ ਵਾਲਿਆਂ ਕੋਲ ਗੁੰਮ ਹੋਏ ਦਾ ਪਤਾ ਲਗਾਉਣ ਲਈ ਜਾਣ ਲੱਗ ਪਏ ਪਰੰਤੂ ਕਿਤੇ ਵੀ ਨਾ ਲੱਭਿਆ ਅਤੇ ਉਸਦਾ ਮ੍ਰਿਤਕ ਸਰੀਰ ਹੀ ਪੁਲਿਸ ਰਾਹੀਂ ਉਨ੍ਹਾਂ ਦੇ ਘਰ ਪਹੁੰਚਿਆ। ਇਸ ਘਟਨਾ ਤੋਂ ਘਰ ਵਾਲੇ ਹੋਰ ਵੀ ਘਬਰਾ ਗਏ ਅਤੇ ਉਨ੍ਹਾਂ ਨੇ ਇਸ ਦਾ ਕਾਰਨ ਮੁੰਡੇ ਦੇ ਘਰ ਵਾਲੀ ਨੂੰ ਲਿਆਉਣ ਲਈ ਤੋਰੀ ਗਈ ਗੱਲ ਨਾਲ ਜੋੜ ਦਿੱਤਾ ਅਤੇ ਕਿਹਾ ਕਿ ਇਸੇ ਕਾਰਨ ਹੀ ਸਾਡਾ ਇਹ ਜਾਨੀ ਨੁਕਸਾਨ ਹੋਇਆ ਹੈ। ਹੁਣ ਅਸੀਂ ਕੁੜੀ ਨੂੰ ਨਹੀਂ ਲਿਆਵਾਂਗੇ।

ਸੁਸਾਇਟੀ ਦੇ ਪ੍ਰਧਾਨ ਗਣਪਤ ਰਾਮ ਅਤੇ ਮੈਂਬਰ ਭਗਵਾਨ ਦਾਸ ਜੇ. ਈ. ਵਲੋਂ ਮੁੰਡੇ ਦੇ ਘਰ ਵਾਲਿਆਂ ਨਾਲ ਲਗਾਤਾਰ ਸੰਪਰਕ ਰੱਖਿਆ ਗਿਆ ਅਤੇ ਸਾਰਿਆਂ ਨੂੰ ਸਮਝਾਇਆ ਕਿ ਇਸ ਘਟਨਾ ਦੀ ਜੁੰਮੇਵਾਰ ਕੁੜੀ ਨਹੀਂ ਹੈ ਕਿਉਂਕਿ ਉਹ ਤਾਂ ਆਪਣੇ ਪੇਕੇ ਘਰ ਰਹਿ ਰਹੀ ਹੈ, ਮੁੰਡੇ ਦੇ ਪਿਉ ਦੀ ਮੌਤ ਤਾਂ ਘਰ ਤੋਂ ਬਾਹਰ ਦੂਰ ਹੋਈ ਹੈ ਅਤੇ ਇਸਦਾ ਕਾਰਣ ਉਸਦੀ ਬਿਮਾਰੀ ਅਤੇ ਗੁੰਮ ਹੋਣਾ ਹੀ ਹੈ।

ਪੂਰੇ ਕੇਸ ਦੀ ਪੜਤਾਲ ਕਰਨ ਤੋਂ ਪਤਾ ਲੱਗਿਆ ਕਿ ਮੁੰਡੇ ਵਿਚ ਕਸਰ ਦਾ ਕਾਰਨ ਮੁੰਡੇ ਨੂੰ ਸੈਕਸ ਸਬੰਧੀ ਜਾਣਕਾਰੀ ਨਾ ਹੋਣਾ ਹੀ ਹੈ। ਇਸ ਕਾਰਣ ਮੁੰਡੇ ਵਿਚ ਕੁਝ ਸੈਕਸੂਅਲ ਕਮਜੋਰੀ ਵੀ ਸੀ। ਲੜਕੇ ਨੂੰ ਇਸ ਸਬੰਧੀ ਪੂਰੀ ਜਾਣਕਾਰੀ ਦਿੱਤੀ ਗਈ ਅਤੇ ਡਾਕਟਰ ਤੋਂ ਦਵਾਈ ਵੀ ਦਵਾਈ ਗਈ।

ਇਸ ਤੋਂ ਬਾਅਦ ਜਦੋਂ ਲੜਕਾ ਅਤੇ ਘਰ ਵਾਲੇ ਕੁੜੀ ਨੂੰ ਲੈਣ ਗਏ ਤਾਂ ਲੜਕੇ ਨੂੰ ਹੱਦ ਲੰਘਣ ਤੇ ਤਾਂ ਕੋਈ ਕਸਰ ਨਹੀਂ ਆਈ ਪਰੰਤੂ ਲੜਕੀ ਦੇ ਘਰ ਦਾਖਿਲ ਹੋਣ ਲੱਗੇ ਤਾਂ ਲੜਕੇ ਨੇ ਓਪਰੀ ਕਸਰ ਆਉਣ ਦਾ ਡਰਾਮਾ ਕੀਤਾ। ਘਰ ਵਾਲੇ ਉਕਤ ਘਟਨਾ ਤੋਂ ਡਰੇ ਹੋਏ ਹੋਣ ਕਰਕੇ ਕੁੜੀ ਨੂੰ ਲਿਆਉਣ ਲਈ ਮਾਨਸਿਕ ਤੌਰ ਤੇ ਤਿਆਰ ਨਹੀਂ ਸੀ ਜਿਸ ਕਰਕੇ ਉਹ ਉਸੇ ਵਕਤ ਮੁੰਡੇ ਨੂੰ ਲੈ ਕੇ ਵਾਪਿਸ ਆ ਗਏ।

ਇਸ ਤੋਂ ਬਾਅਦ ਸੁਸਾਇਟੀ ਮੈਂਬਰਾਂ ਨੇ ਮੁੰਡੇ ਵਿਚ ਓਪਰੀ ਕਸਰ ਆਉਣ ਦਾ ਸਾਰਾ ਕਾਰਣ ਸਪਸ਼ਟ ਕਰ ਦਿੱਤਾ ਅਤੇ ਮੁੰਡੇ ਵਲੋਂ ਕੀਤੇ ਜਾਂਦੇ ਸਾਰੇ ਡਰਾਮਿਆਂ ਦਾ ਭੇਦ ਖੋਲ ਦਿੱਤਾ। ਕੁੜੀ ਦੇ ਘਰ ਵਾਲੇ ਸੁਸਾਇਟੀ ਨਾਲ ਸਹਿਮਤ ਹੋ ਗਏ ਅਤੇ ਇਸ ਨੂੰ ਗੰਭੀਰਤਾ ਨਾਲ ਲਿਆ ਗਿਆ। ਕੁੜੀ ਦੇ ਘਰ ਵਾਲਿਆਂ ਨੇ ਸੁਸਾਇਟੀ ਨਾਲ ਸਲਾਹ ਕਰਕੇ ਮੁੰਡੇ ਵਾਲਿਆਂ ਨੂੰ ਇਕ ਹਫਤੇ ਦਾ ਅਲਟੀਮੇਟਮ ਦਿੱਤਾ ਗਿਆ ਅਤੇ ਸੁਚੇਤ ਕੀਤਾ ਗਿਆ ਕਿ ਹਫਤੇ ਦੇ ਅੰਦਰ ਅੰਦਰ ਜੇਕਰ ਕੁੜੀ ਨੂੰ ਨਾ ਲੈ ਕੇ ਗਏ ਤਾਂ ਪੁਲਿਸ ਕੇਸ ਕਰਕੇ ਕਾਨੂੰਨੀ ਕਾਰਵਾਈ ਕੀਤੀ ਜਾਵੇਗੀ।

ਸੁਸਾਇਟੀ ਵਲੋਂ ਮੁੰਡੇ ਦੇ ਘਰ ਵਾਲਿਆਂ ਨੂੰ ਸਮਝਾਇਆ ਗਿਆ ਅਤੇ ਓਪਰੀ ਆਉਣ ਦਾ ਕਾਰਨ ਅਤੇ ਮੁੰਡੇ ਵਲੋਂ ਕੀਤੇ ਜਾਂਦੇ ਸਾਰੇ ਪਾਖੰਡਾਂ ਬਾਰੇ ਦੱਸਿਆ ਅਤੇ ਕਿਹਾ ਕਿ ਤੁਸੀਂ ਮੁੰਡੇ ਦੇ ਚੱਕਰ ਵਿਚ ਆ ਕੇ ਪਹਿਲਾਂ ਹੀ ਬਹੁਤ ਆਰਥਿਕ ਅਤੇ ਮਾਨਸਿਕ ਲੁੱਟ ਕਰਵਾ ਚੁੱਕੇ ਹੋ। ਜੇਕਰ ਹੁਣ ਵੀ ਤੁਸੀਂ ਉਸ ਦੀਆਂ ਗੱਲਾਂ ਵਿਚ ਵਿਸ਼ਵਾਸ ਕਰਦੇ ਰਹੇ ਤਾਂ ਤੁਹਾਨੂੰ ਹਫਤੇ ਤੋਂ ਬਾਅਦ ਨਿਕਲਣ ਵਾਲੇ ਸਿੱਟੇ ਦਾ ਨਤੀਜਾ ਭੁਗਤਣਾ ਪਵੇਗਾ। ਮੁੰਡੇ ਨੂੰ ਵੀ ਇਸ ਸਬੰਧੀ ਸੁਚੇਤ ਕਰ ਦਿੱਤਾ ਗਿਆ ਅਤੇ ਪੁਲਿਸ ਕੇਸ ਅਤੇ ਕਾਨੂੰਨੀ ਕਾਰਵਾਈ ਦਾ ਸ਼ਿਕੰਜਾ ਕਸਦੇ ਹੋਏ ਭੂਤ ਤੋਂ ਬੰਦਾ ਬਣਨ ਲਈ ਕਿਹਾ।

ਸਾਰੀ ਸਥਿਤੀ ਨੂੰ ਭਾਂਪਦੇ ਹੋਏ ਮੁੰਡੇ ਦੇ ਘਰ ਵਾਲਿਆਂ ਨੇ ਮੁੰਡੇ ਨੂੰ ਤਾੜਿਆ ਤਾਂ ਉਹ ਮੰਨ ਗਿਆ ਕਿ ਉਸ ਵਿਚ ਕੋਈ ਕਸਰ ਨਹੀਂ ਹੈ। ਵਿਆਹ ਸਬੰਧਾਂ ਬਾਰੇ ਪੂਰੀ ਜਾਣਕਾਰੀ ਨਾ ਹੋਣ ਕਰਕੇ ਉਸਤੇ ਮਾਨਸਿਕ ਤਨਾਅ ਰਹਿੰਦਾ ਸੀ, ਜਿਸ ਕਾਰਣ ਉਹ ਘਟਨਾਵਾਂ ਕਰਦਾ ਸੀ.

ਇਕ ਹਫਤੇ ਦੇ ਅਲਟੀਮੇਟਮ ਤੋਂ ਡਰਦੇ ਹੋਏ ਮੁੰਡਾ ਅਤੇ ਉਸਦੇ ਘਰ ਵਾਲੇ ਤੀਜੇ ਦਿਨ ਹੀ ਕੁੜੀ ਨੂੰ ਲੈਣ ਲਈ ਕੁੜੀ ਵਾਲਿਆਂ ਦੇ ਘਰ ਗਏ। ਕੁੜੀ ਅੱਗੋਂ ਨਾਨਕੇ ਗਈ ਹੋਈ ਸੀ ਪਰੰਤੂ ਉਹ ਉਸੇ ਵਕਤ ਹੀ ਕੁੜੀ ਨੂੰ ਨਾਨਕੇ ਪਿੰਡ ਤੋਂ ਲਿਆ ਕੇ ਰਾਤ ਨੂੰ ਲਗਭਗ ਗਿਆਰਾਂ ਵਜੇ ਕੁੜੀ ਲੈ ਕੇ ਹੀ ਘਰ ਵੜੇ। ਮੁੰਡੇ ਨੂੰ ਕੋਈ ਕਸਰ ਨਹੀਂ ਆਈ। ਸ਼ਿਕੰਜੇ ਦੇ ਡਰੋਂ ਭੂਤ ਤਿੰਨਾਂ ਦਿਨਾਂ ਵਿਚ ਹੀ ਭੱਜ ਗਿਆ। ਹੁਣ ਇਹ ਨੌਜਵਾਨ ਬਿਲਕੁਲ ਠੀਕ ਹੈ ਅਤੇ ਆਪਣੀ ਘਰ ਵਾਲੀ ਨਾਲ ਵਧੀਆ ਢੰਗ ਨਾਲ ਰਹਿ ਰਿਹਾ ਹੈ।

*ਰਿਪੋਰਟ : ਭਗਵਾਨ ਦਾਸ ਜੇ.ਈ.*

# ਨੀ ਮੇਰਾ ਭੂਤ ਝਾਂਜਰਾਂ ਵਾਲਾ

ਰਾਮ ਸਿੰਘ ਨਿਰਮਾਣ

ਦੋ ਕੁ ਸਾਲ ਪਹਿਲਾਂ ਇਲਾਕੇ ਵਿੱਚ ਹੋਇਆ ਤਰਕਸ਼ੀਲ ਪ੍ਰੋਗਰਾਮ (ਮੇਲਾ) ਦੇਖਣ ਬਾਅਦ ਗੁਆਂਢੀ ਪਿੰਡ ਦੇ ਇੱਕ ਪੰਜਾਹ ਕੁ ਸਾਲ ਦੇ ਆਦਮੀ ਨੂੰ ਨਾਲ ਲੈ ਕੇ ਇੱਕ ਅਗਾਂਹ ਵਧੂ ਸੋਚ ਵਾਲਾ ਨੌਜਵਾਨ ਮੇਰੇ ਕੋਲ ਆਇਆ। ਉਸ ਨੇ ਦੱਸਿਆ ਕਿ ਇਸ ਬਜੁਰਗ ਦੇ ਘਰ (ਉਸਦੀ ਉਮਰ ਭਾਵੇਂ ਬਹੁਤੀ ਨਹੀਂ ਸੀ ਪਰ ਪਰਿਵਾਰਕ ਸਦਮੇ ਕਾਰਣ ਉਹ ਬਹੁਤ ਵੱਡੀ ਉਮਰ ਦਾ ਬਾਬਾ ਦਿਸ ਰਿਹਾ ਸੀ) ਬਹੁਤ ਹੀ ਰਹੱਸਮਈ ਘਟਨਾਵਾਂ ਵਾਪਰ ਰਹੀਆਂ ਹਨ। ਪੁੱਛਣ ਤੇ ਉਸ ਆਦਮੀ ਨੇ ਬਹੁਤ ਹੀ ਡਰੀ ਹੋਈ ਮਾਨਸਿਕ ਹਾਲਤ ਵਿੱਚ ਦੱਸਿਆ ਕਿ ਉਹਨਾਂ ਦੇ ਘਰ ਬਹੁਤ ਵੱਡੀ ਅਣਹੋਣੀ ਵਾਪਰਨ ਵਾਲੀ ਹੈ ਕਿਉਂਕਿ ਜਿਸ ਤਰ੍ਹਾਂ ਦੇ ਸਾਡੇ ਘਰ ਦੇ ਹਾਲਾਤ ਬਣੇ ਹਨ, ਉਸ ਤਰ੍ਹਾਂ ਦੀਆਂ ਘਟਨਾਵਾਂ ਕੁਝ ਸਾਲ ਪਹਿਲਾਂ ਵੀ ਵਾਪਰੀਆਂ ਸਨ ਜਦੋਂ ਉਸਦਾ ਇਕਲੌਤਾ ਨੌਜਵਾਨ ਪੁੱਤਰ ਤਿੰਨ ਛੋਟੇ ਬੱਚੇ ਛੱਡ ਕੇ ਮੌਤ ਦੇ ਮੂੰਹ ਵਿੱਚ ਜਾ ਪਿਆ ਸੀ। ਘਟਨਾਵਾਂ ਦਾ ਵਿਸਥਾਰ ਦੱਸਦਿਆਂ ਉਸ ਨੇ ਦੱਸਿਆ ਕਿ ਰਾਤ ਨੂੰ ਉਹਨਾਂ ਦੇ ਘਰ ਦੇ ਬੰਦ ਦਰਵਾਜ਼ੇ ਖੜਕਦੇ ਹਨ, ਕਈ ਵਾਰ ਰਸੋਈ ਵਿੱਚ ਭਾਂਡੇ ਖੜਕਣ ਲੱਗਦੇ ਹਨ ਅਤੇ ਕਈ ਦਿਨ੍ਹਾਂ ਤੋਂ ਰਾਤ ਨੂੰ ਅੱਧੀ ਰਾਤ ਤੋਂ ਬਾਅਦ ਕਮਰੇ ਦੇ ਵਿੱਚ ਪਏ ਪਰਿਵਾਰ ਦੇ ਜੀਆਂ ਨੂੰ ਛਣਕ ਛਣਕ ਦੀਆਂ ਆਵਾਜ਼ਾਂ ਇਉਂ ਸੁਣਾਈ ਦਿੰਦੀਆਂ ਹਨ ਜਿਵੇਂ ਘਰ ਦੇ ਵਿਹੜੇ ਵਿੱਚ ਕੋਈ ਔਰਤ ਝਾਂਜਰਾਂ ਪਾ ਕੇ ਨੱਚਦੀ ਫਿਰਦੀ ਹੋਵੇ ।

ਘਰ ਦੀ ਮੁਖੀ ਔਰਤ ਜੋ ਇੱਕੋ ਇੱਕ ਜਵਾਨ ਪੁੱਤਰ ਦੀ ਅਚਾਨਕ ਮੌਤ ਹੋਣ ਕਰਕੇ ਪਹਿਲਾਂ ਹੀ ਦੁਖੀ ਤੇ ਡਰੀ ਹੋਈ ਸੀ, ਨੂੰ ਬਹੁਤ ਹੀ ਡਰਾਉਣੇ ਸੁਪਨੇ ਆਉਂਦੇ ਤੇ ਸੁਪਨੇ ਵਿੱਚ ਉਸਨੂੰ ਚੁੜੇਲਾਂ ਨੱਚਦੀਆਂ ਦਿਖਾਈ ਦਿੰਦੀਆਂ ਸਨ। ਪਰਿਵਾਰ ਦੇ ਮੁਖੀ ਉਸ ਵਿਅਕਤੀ ਨੇ ਬਹੁਤ ਹੀ ਡਰ ਨਾਲ ਖਦਸ਼ਾ ਜ਼ਾਹਿਰ ਕੀਤਾ ਕਿ ਸਾਡੇ ਘਰ ਜਰੂਰ ਕਿਸੇ ਓਪਰੀ ਬਦਰੂਹ ਦਾ ਵਾਸ ਹੋ ਗਿਆ ਹੈ ਜੋ ਪਹਿਲਾਂ ਵਾਂਗ ਕਿਸੇ ਨਾ ਕਿਸੇ ਜੀਅ ਦੀ ਜਾਨ ਲੈਣਾ ਚਾਹੁੰਦੀ ਹੈ। ਇਸ ਲਈ ਅਸੀਂ ਆਪਣਾ ਇਹ ਘਰ ਬਦਲਣ ਦੀ ਸੋਚ ਰਹੇ ਹਾਂ। ਉਸ ਨੇ ਹੈਰਾਨੀ ਨਾਲ ਦੱਸਿਆ ਕਿ ਇੱਕ ਦਿਨ ਤਾਂ ਹੱਦ ਹੀ ਹੋ ਗਈ। ਉਸਨੇ ਆਪਣੇ ਇਕਲੌਤੇ ਪੁੱਤਰ ਦੀ ਮੌਤ ਤੋਂ ਬਾਅਦ ਘਰ ਦਾ ਗੁਜਾਰਾ ਤੋਰਨ ਲਈ ਇੱਕ ਜੀਪ ਲੈ ਲਈ ਸੀ ਜਿਸ ਨੂੰ ਉਹ ਖੁਦ ਡਰਾਈਵ ਕਰਦਾ ਤੇ ਕੋਈ ਕੋਈ ਸਾਈ ਲਾ ਲੈਂਦਾ ਸੀ। ਇੱਕ ਦਿਨ ਰਾਤ ਨੂੰ ਵਿਹੜੇ ਵਿੱਚ ਝਾਂਜਰਾਂ ਪਾ ਕੇ ਨੱਚਣ ਵਾਲੀ ਸ਼ੈਅ ਨੇ ਜੀਪ ਨੂੰ ਖੁੱਲੇ ਬਾਰ ਵਾਲੇ ਵਰਾਂਡੇ ਵਿਚੋਂ ਵਿਹੜੇ ਵਿੱਚ ਲੈ ਆਂਦਾ ਸੀ।

ਉਸਦੀ ਸਾਰੀ ਗੱਲਬਾਤ ਸੁਣਨ ਤੋਂ ਬਾਅਦ ਉਸਦੇ ਘਰ ਜਾ ਕੇ ਕੇਸ ਹੱਲ ਕਰਨ ਦਾਂ ਦਿਨ ਨੀਯਤ ਕੀਤਾ ਗਿਆ। ਮਿਥੇ ਦਿਨ ਤੇ ਇੱਕ ਸਾਥੀ ਨਾਲ ਉਸ ਦੇ ਘਰ ਗਏ। ਘਰ ਦਾ ਮੂੰਹ ਚੜ੍ਹਦੇ ਵੱਲ ਸੀ। ਇਸੇ ਰੁਖ ਘਰ ਦੇ ਚਾਰ ਕਮਰੇ ਵੀ ਸਨ। ਕਮਰਿਆਂ ਦੇ ਅੱਗੇ ਵਰਾਂਡਾ ਤੇ ਇੱਕ ਕਮਰਾ ਵਰਾਂਡੇ ਵਿੱਚ ਸੀ। ਸਾਹਮਣੇ ਵਾਲੇ ਕਮਰਿਆਂ ਦੇ ਰੋਸ਼ਨਦਾਨ ਹਮੇਸ਼ਾ ਖੁੱਲੇ ਰਹਿੰਦੇ ਸਨ ਜਦੋਂ ਕਿ ਨਾਲ ਵਾਲੇ ਕਮਰਿਆਂ ਦੇ ਰੋਸ਼ਨਦਾਨ ਤੇ ਬਾਰੀਆਂ ਬੰਦ ਰਹਿੰਦੇ ਸਨ ਜਿਸ ਕਰਕੇ ਗਰਮੀ ਦੀ ਰੁੱਤ ਵਿੱਚ ਉਹ ਆਪ ਵਿਹੜੇ ਵਿੱਚ ਪੈਂਦੇ ਸਨ ਤੇ ਸਾਹਮਣੇ ਤੋਂ ਹਵਾ ਜਦੋਂ ਰੋਸ਼ਨਦਾਨਾਂ ਰਾਹੀਂ ਦਾਖਲ ਹੁੰਦੀ ਤਾਂ ਬਾਹਰ ਨਿਕਲਣ ਲਈ ਕਰਾਸਿੰਗ ਰਸਤਾ ਕੋਈ ਨਹੀਂ ਸੀ। ਫਲਸਰੂਪ ਕਮਰੇ ਅੰਦਰਲੀਆਂ ਸਾਹਮਣੇ ਦੀਆਂ ਕੰਧਾਂ ਨਾਲ ਟਕਰਾ ਕੇ ਹਵਾ ਜਦੋਂ ਵਾਪਸ ਮੁੜਦੀ ਤੇ ਦਰਵਾਜਿਆਂ ਨਾਲ ਟਕਰਾਉਂਦੀ ਤਾਂ ਦਰਵਾਜੇ ਖੜਕਦੇ। ਇਸ ਸਮੱਸਿਆ ਲਈ ਅਸੀਂ ਉਹਨਾਂ ਨੂੰ ਨਾਲ ਦੇ ਕਮਰੇ ਦੇ ਰੋਸ਼ਨਦਾਨ ਤੇ ਬਾਰੀਆਂ ਖੋਲਣ ਲਈ ਕਿਹਾ ਤਾਂ ਕਿ ਹਵਾ ਕਰਾਸ ਹੋ ਕੇ ਅਸਾਨੀ ਨਾਲ ਬਾਹਰ ਨਿਕਲਦੀ ਰਹੇ।

ਰਸੋਈ ਵਿਚਲੇ ਭਾਂਡੇ ਕਦੇ ਕਦਾਈਂ ਹੀ ਰਾਤ ਨੂੰ ਖੜਕਦੇ ਸਨ ਜਿਸ ਦਾ ਕਾਰਣ ਰਸੋਈ ਵਿੱਚ ਭੱਜ ਦੌੜ ਕਰਦੇ ਚੂਹੇ ਜਾਂ ਬਿੱਲੀ ਹੋ ਸਕਦੀ ਸੀ ਪਰ ਵੱਡੀ ਸਮੱਸਿਆ ਵਿਹੜੇ ਵਿੱਚ ਨੱਚਦੇ ਝਾਂਜਰਾਂ ਵਾਲੇ ਭੂਤ ਨੂੰ ਕਾਬੂ ਕਰਨ ਦੀ ਸੀ। ਅਸੀਂ ਉਹਨਾਂ ਦੇ ਘਰ ਬਾਅਦ ਦੁਪਹਿਰ ਪਹੁੰਚੇ ਸਾਂ ਤੇ ਪ੍ਰੋਗਰਾਮ ਰਾਤ ਰਹਿਣ ਦਾ ਹੀ ਸੀ ਕਿਉਂਕਿ ਘਟਨਾ ਰਾਤ ਨੂੰ ਵਾਪਰਦੀ ਸੀ। ਰਾਤ ਨੂੰ ਅਸੀਂ ਖਾਣਾ ਖਾਣ ਬਾਅਦ ਪਰਿਵਾਰ ਦੇ ਜੀਆਂ ਨਾਲ ਗੱਲਬਾਤ ਕਰਦੇ ਹੋਏ ਉਹਨਾਂ ਦੇ ਕਮਰੇ ਵਿੱਚ ਹੀ ਤੇਜ ਰੋਸ਼ਨੀ ਵਾਲੀਆਂ ਦੋ ਬੈਟਰੀਆਂ ਲਈ ਬੈਠੇ ਸਾਂ। ਗਰਮੀ ਦੀ ਰੁੱਤ ਲੰਘਣ ਬਾਅਦ ਬਾਹਰ ਰਾਤ ਨੂੰ ਠੰਡ ਪੈਣ ਨਾਲ ਲੋਕੀਂ ਅੰਦਰ ਪੈਣੇ ਸ਼ੁਰੂ ਹੋ ਗਏ ਸਨ। ਗੱਲਾਂਬਾਤਾਂ ਦੌਰਾਨ ਪਰਿਵਾਰ ਮੁਖੀ ਨੇ ਦੱਸਿਆ ਕਿ ਇਲਾਕੇ ਵਿੱਚ ਹੋਇਆ ਤੁਹਾਡਾ ਪ੍ਰੋਗਰਾਮ ਮੈਂ ਵੀ ਦੇਖਿਆ ਸੀ ਪਰ ਥੋਡੀਆਂ ਉਹ ਗੱਲਾਂ ਕਿ ਕੋਈ ਭੂਤ ਪ੍ਰੇਤ ਨਹੀਂ ਹੁੰਦਾ, ਕੋਈ ਸ਼ਕਤੀ ਨਹੀਂ ਹੁੰਦੀ, ਮੈਨੂੰ ਜਚੀਆਂ ਨਹੀਂ ਕਿਉਂਕਿ ਸਾਡੇ ਨਾਲ ਤਾਂ ਹੋਈ ਆ ਤੇ ਹੁਣ ਹੋਈ ਜਾਂਦੀ ਆ। ਸਾਨੂੰ ਗੁਆਂਢੀ ਪਿੰਡਾਂ ਦੇ ਚੇਲੇ ਸਿਆਣਿਆਂ ਨੇ ਵੀ ਦੱਸਿਆ ਕਿ ਥੋਡੇ ਘਰ ਕਿਸੇ ਸਖਤ ਚੀਜ ਦਾ ਪਹਿਰਾ ਐ।

ਅਸੀਂ ਆਪਣੀ ਸਮੱਰਥਾ ਅਨੁਸਾਰ ਉਹਨਾਂ ਨੂੰ ਸਮਝਾ ਕੇ ਤਸੱਲੀ ਕਰਾਉਣ ਦੀ ਕੋਸ਼ਿਸ਼ ਕਰਦੇ ਰਹੇ ਤੇ ਹੌਂਸਲਾਂ ਦਿੰਦੇ ਰਹੇ ਕਿ ਜਿਸ ਚੀਜ ਦਾ ਥੋਨੂੰ ਡਰ ਹੈ, ਸ਼ੱਕ ਹੈ ਉਸ ਨੂੰ ਅੱਜ ਅਸੀਂ ਕਾਬੂ ਕਰ ਕੇ ਲੈ ਜਾਵਾਂਗੇ। ਥੋਡਾ ਕੋਈ ਨੁਕਸਾਨ ਨਹੀਂ ਹੋਊ। ਇਸ ਤਰ੍ਹਾਂ ਸਾਡੀਆਂ ਗੱਲਾਂ ਅਤੇ ਉਹਨਾਂ ਦੇ ਕੋਲ ਬੈਠੇ ਹੋਣ ਸਦਕਾ ਪਰਿਵਾਰ ਹੁਣ ਦਿਨ ਨਾਲੋਂ ਹੌਂਸਲੇ ਵਿੱਚ ਸੀ। ਰਾਤ ਕਾਫੀ ਹੋ ਚੁੱਕੀ ਸੀ ਜਦੋਂ ਘਰ ਦੀ ਮਾਲਕਣ ਨੇ ਗੱਲਬਾਤ ਤੋੜਦਿਆਂ ਸਾਡਾ ਧਿਆਨ ਵਿਹੜੇ ਵੱਲੋਂ ਆ ਰਹੀ ਛਣਕ ਛਣਕ ਦੀ ਆਵਾਜ਼ ਵੱਲ ਦਿਵਾਇਆ। ਅਸੀਂ ਸੁਚੇਤ ਹੋ ਗਏ ਤੇ ਧਿਆਨ ਨਾਲ ਉਹ ਅਵਾਜ਼ ਸੁਣਨ ਤੇ ਉੱਧਰ ਦੇਖਣ ਲੱਗੇ। ਵਿਹੜੇ ਦੀ ਲਾਈਟ ਬੰਦ ਸੀ ਕਿਉਂਕਿ ਪਰਿਵਾਰ ਵਾਲਿਆਂ ਦਾ ਕਹਿਣਾ ਸੀ ਕਿ ਝਾਂਜਰਾਂ ਵਾਲੀ ਹਨੇਰੇ ਵਿੱਚ ਜ਼ਰੂਰ ਆਉਂਦੀ ਹੈ, ਚਾਨਣ ਕਰਕੇ ਸ਼ਾਇਦ ਨਾ ਆਵੇ।

ਸੱਚਮੁੱਚ ਹੀ ਵਿਹੜੇ ਵੱਲੋਂ ਝਾਂਜਰਾਂ ਦੀ ਅਵਾਜ ਆ ਰਹੀ ਸੀ ਜਿਵੇਂ ਕੋਈ ਦੱਬੇ ਪੈਰੀਂ ਸੈਰ ਕਰਦਾ ਫਿਰਦਾ ਹੋਵੇ। ਕਦੀ ਕਦੀ ਅਵਾਜ਼ ਜਲਦੀ ਆਉਣ ਲੱਗਦੀ ਜਿਵੇਂ ਉਹ ਕਾਹਲੀ ਨਾਲ ਤੁਰਦੀ ਹੋਵੇ। ਅਸੀਂ ਦੋਵੇਂ ਸਾਥੀ ਘਰ ਦੇ ਮੁਖੀ ਨੂੰ ਨਾਲ ਲੈ ਕੇ ਕਮਰੇ ਵਿਚੋਂ ਵਿਹੜੇ ਵੱਲ ਨੂੰ ਭੱਜੇ। ਵਿਹੜੇ 'ਚ ਦੋਨੋਂ ਟਾਰਚਾਂ ਮਾਰੀਆਂ। ਅਵਾਜ ਸਾਡੀ ਪੈੜਚਾਲ ਸੁਣ ਕੇ ਦੌੜੀ ਤੇ ਛਣ ਛਣ ਕਰਦੀ ਕਮਰਿਆਂ ਦੀ ਛੱਤ ਤੇ ਚੜ੍ਹਨ ਲਈ ਬਣੀਆਂ ਪੌੜੀਆਂ ਵੱਲ ਨੂੰ ਵਧਣ ਲੱਗੀ। ਉਹ ਅਵਾਜ ਪੌੜੀਆਂ ਉੱਪਰ ਚੜ ਗਈ ਤੇ ਅਸੀਂ ਵੀ ਨੱਠਦੇ ਉਸ ਦੇ ਪਿੱਛੇ ਪਿੱਛੇ ਚੜ ਗਏ। ਅਵਾਜ਼ ਇੱਕ ਛੱਤ ਤੋਂ ਦੂਜੀ ਵੱਲ ਦੌੜੀ ਜਾ ਰਹੀ ਸੀ, ਅਸੀਂ ਉਸ ਉੱਪਰ ਟਾਰਚਾਂ ਦਾ ਚਾਨਣ ਸੁੱਟਿਆ। ਗੱਲ ਕੁਝ ਸਾਫ ਹੋ ਗਈ। ਦੂਰ ਛੱਤ ਤੇ ਇੱਕ ਚਿੱਟੇ ਰੰਗ ਦਾ ਕੁੱਤਾ ਆਪਣੇ ਮਾਲਕ ਦੇ ਘਰ ਦੀਆਂ ਪੌੜੀਆਂ ਉੱਤਰ ਰਿਹਾ ਸੀ। ਅਸੀਂ ਪਰਿਵਾਰ ਦੇ ਮੁਖੀ ਨੂੰ ਉਸ ਘਰ ਦੀ ਸ਼ਨਾਖਤ ਕਰਨ ਲਈ ਆਖਿਆ। ਉਸਨੇ ਅੰਦਾਜਾ ਲਾਇਆ ਕਿ ਉਹ ਘਰ ਰੁਲਦੂ ਸਿੰਘ ਦਾ ਹੈ। ਅਸੀਂ ਉਸ ਨੂੰ ਦੱਸਿਆ ਕਿ ਬਾਬਾ ਉਹ ਝਾਂਜਰਾਂ ਵਾਲੀ ਨਹੀਂ ਸਗੋਂ ਝਾਂਜਰਾਂ ਵਾਲਾ ਹੈ .. ਕੁੱਤਾ ਜਿਸ ਦੇ ਮਾਲਕ ਨੇ ਸ਼ੌਂਕ ਨਾਲ ਉਸਦੇ ਝਾਂਜਰਾਂ ਪਾਈਆਂ ਹੋਣਗੀਆਂ। ਛੱਤ ਤੋਂ ਹੇਠਾਂ ਆ ਕੇ ਅਸੀਂ ਅਗਲੀ ਸਵੇਰ ਦੇ ਇੰਤਜਾਰ ਵਿੱਚ ਸੌਂ ਗਏ।

ਅਗਲੇ ਦਿਨ ਅਸੀਂ ਸਵੇਰੇ ਘਰ ਦੇ ਮੁਖੀ ਨੂੰ ਨਾਲ ਲੈ ਕੇ ਸਬੰਧਤ ਰੁਲਦੂ ਕੇ ਘਰ ਗਏ ਜਿਸਦੇ ਵਿਹੜੇ ਵਿੱਚ ਚਿੱਟੇ ਰੰਗ ਦਾ ਉੱਚੇ ਕੱਦ ਵਾਲਾ ਕੁੱਤਾ ਕੂੰਡੇ ਵਿੱਚ ਪਾਈ ਲੱਸੀ ਲੱਕ ਰਿਹਾ ਸੀ। ਉਸਦੀਆਂ ਅਗਲੀਆਂ ਲੱਤਾਂ ਵਿੱਚ ਬਜਾਰੂ ਝਾਂਜਰਾਂ ਪਾਈਆਂ ਹੋਈਆਂ ਸਨ। ਰੁਲਦੂ ਖੁਦ ਤਾਂ ਘਰ ਨਹੀਂ ਸੀ, ਉਸ ਦੇ 12 ,13 ਸਾਲ ਦੇ ਪੜ੍ਹਾਕੂ ਮੁੰਡੇ ਤੇ ਉਸਦੀ ਮਾਂ ਤੋਂ ਪੁਛਿਆ ਕਿ ਤੁਸੀਂ ਰਾਤ ਨੂੰ ਕੁੱਤੇ ਨੂੰ ਖੁੱਲਾ ਛੱਡਦੇ ਹੋ ਜਾਂ ਨਹੀਂ ਤਾਂ ਉਸ ਨੇ ਦੱਸਿਆ ਕਿ ਅਸੀਂ ਇਸ ਨੂੰ ਰਾਤ ਨੂੰ ਨੌਂ ਦਸ ਵਜੇ ਤੋਂ ਬਾਅਦ ਘਰ ਦੀ ਰਾਖੀ ਕਰਨ ਲਈ ਖੁੱਲਾ ਛੱਡ ਦਿੰਦੇ ਹਾਂ। ਅਸੀਂ ਵਾਪਸ ਉਹਨਾਂ ਦੇ ਘਰ ਆਕੇ ਸਾਰੇ ਪਰਿਵਾਰ ਨੂੰ ਝਾਂਜਰਾਂ ਪਾਕੇ ਵਿਹੜੇ 'ਚ ਨੱਚਣ ਵਾਲੇ ਭੂਤ ਦੀ ਅਸਲੀਅਤ ਦੱਸੀ ਕਿ ਤੁਹਾਡੇ 'ਚੋਂ ਕੋਈ ਵੀ ਰੁਲਦੂ ਸਿੰਘ ਦੇ ਕੁੱਤੇ ਨੂੰ ਘਰ ਜਾਕੇ ਝਾਂਜਰਾਂ ਪਾਈ ਬੈਠਾ ਦੇਖ ਸਕਦਾ ਹੈ ਅਤੇ ਅੱਜ ਰਾਤ ਨੂੰ ਫਿਰ ਤੁਸੀਂ ਉਸ ਨੂੰ ਵਿਹੜੇ ਵਿੱਚ ਘੇਰ ਕੇ ਵੇਖ ਸਕੋਗੇ। ਨਾਲ ਹੀ ਅਸੀਂ ਪਰਿਵਾਰ ਨੂੰ ਸਮਝਾਇਆ ਕਿ ਸਚਮੁੱਚ ਹੀ ਪ੍ਰੇਤਾਂ ਭੂਤਾਂ ਜਾਂ ਹੋਰ ਅਜਿਹੀਆਂ ਕਲਪਤ ਚੀਜਾਂ ਦੀ ਕੋਈ ਹੋਂਦ ਨਹੀਂ ਹੁੰਦੀ, ਇਨ੍ਹਾਂ ਚੀਜਾਂ ਦੀ ਹੋਂਦ ਮੰਨਣ ਅਤੇ ਇਹਨਾਂ ਵਿਚ ਅੰਧ ਵਿਸ਼ਵਾਸ ਰਖਣ ਸਕਦਾ ਹੀ ਇਕ ਸਾਧਾਰਨ ਘਟਨਾ ਕੁੱਤੇ ਦਾ ਘਰ 'ਚ ਉਤਰ ਆਉਣਾ ਤੁਹਾਨੂੰ ਵਖਤ ਪਾਈ ਰਖਦਾ ਰਿਹਾ ਜੇਕਰ ਤੁਹਾਡਾ ਇਨ੍ਹਾਂ ਚੀਜਾਂ ਵਿੱਚ ਵਿਸ਼ਵਾਸ਼ ਨਾਂ ਹੁੰਦਾ ਤਾਂ ਤੁਸੀਂ ਅੱਜ ਤੋਂ ਪਹਿਲਾਂ ਹੀ ਕਦੇ ਉਸ ਕੁੱਤੇ ਦੀ ਪੜਤਾਲ ਕਰ ਲਈ ਹੁੰਦੀ।

"ਚੱਲ ਮੰਨ ਲਈ ਥੋਡੀ ਗੱਲ ਕਿ ਉਹ ਤਾਂ ਸੱਚੀਓਂ ਹੀ ਝਾਂਜਰ ਵਾਲਾ ਕੁੱਤਾ ਹੀ ਸੀ ਪਰ ਸਾਡੀ ਜੀਪ ਕਿਵੇਂ ਰਾਤ ਨੂੰ ਅੰਦਰੋਂ ਨਿਕਲ ਕੇ ਵਿਹੜੇ ਵਿੱਚ ਆ ਗਈ ?" ਘਰ ਦੀ ਮਾਲਕਣ ਨੇ ਆਪਣੇ ਸ਼ੰਕੇ ਦੀ ਨਵਿਰਤੀ ਲਈ ਪੁਛਿਆ।

ਅਸੀਂ ਉਸ ਛਤੜੇ ਅਤੇ ਜੀਪ ਦਾ ਜਾਇਜਾ ਲਿਆ ਜਿਥੋਂ ਉਹ ਰਾਤ ਨੂੰ ਰੁੜ੍ਹਕੇ ਵਿਚਕਾਰ ਆ ਖਲੋਤੀ ਸੀ। ਅਸਲ ਵਿੱਚ ਇਹ ਇੰਟਰ ਦੇ ਡੀਜਲ ਇੰਜਣ ਵਾਲੀ ਜੀਪ ਸੀ ਜੋ ਜਲਦੀ ਸਟਾਰਟ ਨਾਂ ਹੋਣ ਲਈ ਬਦਨਾਮ ਹੈ। ਸਿਆਲ ਦੇ ਦਿਨਾਂ ਵਿੱਚ ਤਾਂ ਕਈ ਵਾਰ ਇਸ ਮਾਡਲ ਨੂੰ ਟਰੈਕਟਰ ਪਿਛੇ ਪਾਕੇ ਇਕ ਅੱਧ ਕਿਲੋਮੀਟਰ ਤੱਕ ਖਿੱਚਣਾ ਪੈਂਦਾ ਹੈ ਚਾਲੂ ਕਰਨ ਲਈ। ਇਸ ਜੀਪ ਦੇ ਮਾਲਕ ਨੇ ਵੀ ਖਿਲ੍ਹਾਰਨ ਵਾਲੇ ਛਤੜੇ ਵਿਚ ਜੀਪ ਸਟਾਰਟ ਕਰਨ ਲਈ ਦੋ ਢਾਈ ਫੁਟ ਉੱਚੀ ਮਿੱਟੀ ਸੁੱਟਕੇ ਬਾਹਰ ਨੂੰ ਢਾਲ ਬਣਾਈ ਸੀ ਤਾਂ ਜੋ ਥੋੜੇ ਜਿਹੇ ਧੱਕੇ ਅਤੇ ਢਾਲ ਕਰਕੇ ਗੱਡੀ ਘਰ ਦੇ ਵਿਹੜੇ 'ਚ ਹੀ ਸਟਾਰਟ ਹੋ ਜਾਵੇ।

ਅਸੀਂ ਪਰਿਵਾਰ ਨੂੰ ਸਮਝਾਇਆ ਕਿ ਜੀਪ ਉਤਰਾਈ ਵਿੱਚ ਖੜ੍ਹੀ ਹੋਣ ਕਰਕੇ ਰੁੜ ਗਈ ਹੋਵੇਗੀ। ਜੇਕਰ ਗੇਅਰ ਵਿੱਚ ਵੀ ਗੱਡੀ ਬੰਦ ਕਰ ਦਿਤੀ ਹੋਵੇ ਅਤੇ ਇੰਜਣ ਦਾ ਕੰਮ ਹੋਣ ਵਾਲਾ ਹੋਵੇ ਤਾਂ ਇੰਜਣ ਪਿਸਟਨ ਦੀ ਤੜ੍ਹ ਘਟਣ ਕਰਕੇ ਗੱਡੀ ਗੇਅਰ 'ਚ ਵੀ ਰੁੜ ਜਾਂਦੀ ਹੈ ਜਾਂ ਹੋ ਸਕਦੈ ਬੱਚਿਆਂ ਨੇ ਗੱਡੀ ਵਿਚ ਖੇਡਦਿਆਂ ਗੇਅਰ ਲੀਵਰ ਹਿਲਾਕੇ ਨਿਊਟਰਲ ਕਰ ਦਿਤਾ ਹੋਵੇ। ਪਰਿਵਾਰ ਦੀ ਪੂਰਨ ਤਸੱਲੀ ਲਈ ਅਸੀਂ ਉਹਨਾਂ ਨੂੰ ਸਮਝਾਇਆ ਕਿ ਕਈ ਵਾਰ ਸੈਲਫ ਸਟਾਰਟ ਗੱਡੀ ਬੈਟਰੀ ਸਵਿੱਚ ਸ਼ਾਟ ਹੋ ਜਾਣ ਜਾਂ ਕਰੰਟ ਸਰਕਟ ਕਿਤੋਂ ਸ਼ਾਟ ਹੋ ਜਾਣ ਕਰਕੇ ਆਪਣੇ ਆਪ ਸਟਾਰਟ ਵੀ ਹੋ ਜਾਂਦੀ ਹੈ ਤੁਹਾਡੀ ਗੱਡੀ ਤਾਂ ਸਿਰਫ਼ ਰੁੜ੍ਹਕੇ ਹੀ ਅੱਗੇ ਆਈ ਹੈ। ਪਰਿਵਾਰ ਦੇ ਮੈਂਬਰਾਂ ਦੇ ਚਿਹਰਿਆਂ ਦੀ ਰੌਣਕ ਦੱਸਦੀ ਸੀ ਕਿ ਉਹਨਾਂ ਦੇ ਮਨ ਵਿਚੋਂ ਇਕ ਵਾਰ ਓਪਰੀ ਸ਼ੈਅ ਦਾ ਡਰ ਨਿਕਲ ਚੁੱਕਾ ਹੈ।

■ ■ ■ ■ ■ ■ ■

## ਖੋਦਿਆ ਪਹਾੜ ਨਿਕਲੀ ਚੂਹੀ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਖਰੜ ਇਕਾਈ ਦੇ ਮੈਂਬਰ, ਸਾਥੀ ਗੁਰਮੀਤ ਸਿੰਘ ਜੋਨ ਪ੍ਰਧਾਨ ਰੋਪੜ ਦੀ ਅਗਵਾਈ ਹੇਠ, ਪਿੰਡ ਮਾਜਰਾ ਵਿਖੇ ਗਏ, ਜਿਥੇ ਪਿਛਲੇ 20 ਦਿਨਾਂ ਤੋਂ ਰੋੜੇ ਅਤੇ ਚਿੱਠੀਆਂ ਡਿਗ ਰਹੀਆਂ ਸਨ। ਘਰ ਦੇ ਮਾਲਕ ਸ੍ਰੀ ਆਰ. ਐਨ. ਸ਼ਰਮਾ ਮੋਹਾਲੀ ਵਿਖੇ ਨੌਕਰੀ ਕਰਦੇ ਹਨ ਪਰ ਪਿਛਲੇ ਇੱਕ ਸਾਲ ਤੋਂ ਮਾਜਰਾ ਵਿਖੇ ਰਹਿ ਰਹੇ ਹਨ। ਇਨ੍ਹਾਂ ਦੇ ਪ੍ਰਵਾਰ ਵਿੱਚ ਸ੍ਰੀ ਸ਼ਰਮਾ ਤੋਂ ਇਲਾਵਾ ਉਨਾਂ ਦਾ ਸਾਲਾ ਅਤੇ ਉਨਾਂ ਦਾ ਪੁੱਤਰ ਰਹਿ ਰਹੇ ਹਨ। ਸ੍ਰੀ ਸ਼ਰਮਾ ਦਾ ਲੜਕਾ ਪਿੰਡ ਦੇ ਹੀ ਸਕੂਲ ਵਿਚ ਛੇਵੀਂ ਜਮਾਤ ਵਿੱਚ ਪੜ੍ਹ ਰਿਹਾ ਹੈ। ਸ਼ਰਮਾ ਜੀ ਦੀ ਪਤਨੀ ਅਤੇ ਮਾਤਾ ਦਾ ਲਗਭਗ 6-7 ਮਹੀਨੇ ਪਹਿਲਾਂ ਦਿਹਾਂਤ ਹੋ ਗਿਆ ਸੀ। ਸ਼ਰਮਾ ਜੀ ਘਰ ਵਿਚ ਰੋੜੇ ਤੇ ਚਿੱਠੀਆਂ ਡਿਗਣ ਦੀਆਂ ਘਟਨਾਵਾਂ ਤੋਂ ਬਹੁਤ ਪ੍ਰੇਸ਼ਾਨ ਸਨ। ਉਨ੍ਹਾਂ ਦਾ ਵਿਚਾਰ ਸੀ ਕਿ ਇਹ ਕਿਸੇ ਵਿਅਕਤੀ ਦੀ ਸ਼ਰਾਰਤ ਹੀ ਹੋ ਸਕਦੀ ਹੈ ਇਸ ਕਰਕੇ ਹੀ ਉਨਾਂ ਨੇ ਸਾਡੇ ਨਾਲ ਰਾਬਤਾ ਕਾਇਮ ਕੀਤਾ ਸੀ। ਸਾਡੀ ਪੜਤਾਲੀਆ ਟੀਮ ਨੇ ਤਹਿਸ਼ੁਦਾ ਢੰਗ ਨਾਲ ਘਟਨਾ ਦੀ ਪੜਤਾਲ ਕੀਤੀ। ਗੁਆਂਢੀਆਂ ਦੇ ਘਰਾਂ ਦੀਆਂ ਛੱਤਾਂ, ਜੋ ਨਾਲ ਲਗਦੀਆਂ ਸਨ, ਉਪਰ ਚੜ੍ਹ ਕੇ ਦੇਖਿਆ। ਅਸੀਂ ਮਹਿਸੂਸ ਕੀਤਾ ਕਿ ਪੱਥਰ ਬਿਲਕੁਲ ਨੇੜੇ ਤੋਂ ਮਾਰੇ ਗਏ ਸਨ। ਚਿੱਠੀਆਂ ਜੋ ਕਿ ਰੋੜਿਆਂ ਦੇ ਨਾਲ ਡਿੱਗੀਆਂ ਸਨ ਸਾਰੀਆਂ ਹੀ ਪੰਜਾਬੀ ਵਿਚ ਸਨ। ਇਨ੍ਹਾਂ ਵਿਚ ਘਰ ਦੇ ਮਾਲਕ ਨੂੰ ਗਾਲ੍ਹਾਂ ਅਤੇ ਧਮਕੀਆਂ ਲਿਖੀਆਂ ਹੋਈਆਂ ਸਨ। ਸਾਡੀ ਹੈਰਾਨੀ ਦੀ ਉਦੋਂ ਕੋਈ ਹੱਦ ਨਾ ਰਹੀ ਜਦੋਂ ਇਨ੍ਹਾਂ ਚਿੱਠੀਆਂ ਦੀ ਲਿਖਾਈ ਸ਼ਰਮਾ ਜੀ ਦੇ ਪੁੱਤਰ ਦੀ ਲਿਖਾਈ ਨਾਲ ਹੂ-ਬ-ਹੂ ਮਿਲ ਗਈ। ਅਸੀਂ ਲੜਕੇ ਨੂੰ ਬੁਲਾ ਕੇ ਪੁੱਛਗਿਛ ਕੀਤੀ ਤਾਂ ਉਸ ਨੇ ਸਭ ਕੁਝ ਕਬੂਲ ਕਰ ਲਿਆ ਅਤੇ ਅੱਗੇ ਤੋਂ ਅਜਿਹਾ ਨਾ ਕਰਨ ਦਾ ਵਾਅਦਾ ਕੀਤਾ। ਇਹ ਰੋੜੇ ਮਾਰਨ ਦਾ ਕਾਰਨ ਉਨਾਂ ਦਾ ਪਿੰਡ ਵਿਚ ਰਹਿਣਾ ਸੀ। ਇਹ ਪੱਥਰ ਅਤੇ ਚਿੱਠੀਆਂ ਸੁੱਟਣ ਦਾ ਕੰਮ ਸ਼ਰਮਾ ਜੀ ਦਾ ਲੜਕਾ ਅਤੇ ਲੜਕੇ ਦਾ ਮਾਮਾ ਇਕੱਠੇ ਮਿਲ ਕੇ ਕਰਦੇ ਸਨ। ਮੁੰਡਾ ਪਿੰਡ ਦੇ ਸਕੂਲ ਵਿੱਚ ਪੜ੍ਹਨਾ ਵੀ ਨਹੀਂ ਚਾਹੁੰਦਾ ਸੀ।

*ਨੋਟ : ਰਿਪੋਰਟ ਵਿਚ ਪਿੰਡ ਦਾ ਨਾਂ ਅਤੇ ਮਾਲਕ ਦਾ ਨਾਂ ਅਸਲੀ ਨਹੀਂ ਹਨ।*

*ਰਿਪੋਰਟ : ਗੁਰਮੀਤ ਸਿੰਘ*

# ਚੇਤਨਤਾ ਦਾ ਮੁੱਢਲਾ ਇਤਿਹਾਸ

ਪਲੈਟੋਨੋਵ *

<u>ਮਨ ਹੋਂਦ ਵਿਚ ਕਦੋਂ ਆਉਂਦਾ ਹੈ :</u> ਇਸ ਸਵਾਲ ਨੇ ਮਨੁੱਖ ਨੂੰ ਲੰਮੇ ਸਮੇਂ ਤੋਂ ਜਿੱਚ ਕੀਤਾ ਹੋਇਆ ਹੈ। ਹੁਣ ਇਹ ਸਪਸ਼ਟ ਹੈ ਕਿ ਮਨੁੱਖ ਵਿਚ ਚੇਤਨਤਾ, ਕਿਰਤ ਦੇ ਪ੍ਰਭਾਵ ਅਧੀਨ, ਬੋਲੀ ਦੇ ਨਾਲ ਹੀ ਹੋਂਦ ਵਿਚ ਆਈ। ਪਰ ਮਨ ਬਾਰੇ ਕੀ ਕਹੀਏ ? ਕਿਸੇ ਉਕਸਾਹਟ ਦੇ ਸੰਕੇਤ ਵਜੋਂ, ਪ੍ਰਾਣੀ ਦੀ, ਅਨੁਕੂਲਤ ਪ੍ਰਕਿਰਿਆ (Conditioned Reflex) ਦੇ ਨਾਲ ਹੀ ਮਨ ਵੀ ਹੋਂਦ ਵਿਚ ਆਇਆ ।

ਕੁੱਤਾ ਅਵਾਜ਼ ਨੂੰ ਨਹੀਂ ਖਾ ਸਕਦਾ, ਫਿਰ ਭੀ ਅਵਾਜ ਸੁਣਨ ਤੇ ਕੁੱਤੇ ਦੇ ਮਾਨਸਿਕ ਤੌਰ ਤੇ ਮੂੰਹ ਵਿਚ ਪਾਣੀ ਭਰ ਆਉਂਦਾ ਹੈ। ਡੱਡੂ, ਮਨੁੱਖ ਦੇ ਲਲਕਾਰੇ ਦਾ ਕਦੇ ਪ੍ਰਤੀਕਰਮ ਨਹੀਂ ਕਰਦਾ ਪਰੰਤੂ ਰੌਸ਼ਨੀ ਦਾ ਝਲਕਾਰਾ ਉਸ ਨੂੰ ਸੁਰੱਖਿਅਤ ਥਾਂ ਵੱਲ ਕੁੱਦਣ ਲਈ ਉਕਸਾ ਦਿੰਦਾ ਹੈ। ਡੱਡੂ ਲਈ ਇਹ ਖਤਰੇ ਦਾ ਸੰਕੇਤ ਹੈ।

ਫਿਰ ਵੀ ਚੀਜ਼ਾਂ ਏਨੀਆਂ ਸਾਦਾ ਨਹੀਂ ਹੁੰਦੀਆਂ ਜਿੰਨੀਆਂ ਦਿਖਾਈ ਦਿੰਦੀਆਂ ਹਨ। ਅਨੁਕੂਲਤ ਪ੍ਰਕਿਰਿਆ ਲਈ ਤੰਤੂ ਪ੍ਰਬੰਧ ਦੀ ਲੋੜ ਹੁੰਦੀ ਹੈ। ਪਰ ਇੱਕ ਕੋਸ਼ੀ ਜੀਵ ਪੈਰਾਮੀਸ਼ੀਅਮ (Paramecium) ਦੇ ਤੰਤੂ ਪ੍ਰਬੰਧ ਨਹੀਂ ਹੁੰਦਾ। ਜੇ ਤੁਸੀਂ ਇੱਕ ਨੂੰ ਤਿਕੋਣੇ ਭਾਂਡੇ ਅਤੇ ਦੂਸਰੇ ਨੂੰ ਚੌਰਸ ਭਾਂਡੇ ਵਿੱਚ ਰੱਖਣ ਦੀ ਕੋਸ਼ਿਸ਼ ਕਰੋ ਤਾਂ ਦੇਖੋਗੇ ਕਿ ਹਰ ਇੱਕ ਆਪਣੇ ਆਪਣੇ ਭਾਂਡੇ ਮੁਤਾਬਿਕ ਗੇੜਾ ਕੱਢਣ ਦਾ ਆਦੀ ਹੋਵੇਗਾ ਅਤੇ ਬਾਅਦ ਵਿਚ, ਇਨ੍ਹਾਂ ਭਾਂਡਿਆਂ ਵਿਚੋਂ ਬਾਹਰ ਕਿਸੇ ਵੱਡੇ ਗੋਲ ਭਾਂਡੇ ਵਿਚ ਰੱਖਣ ਤੇ, ਇੱਕ ਤਿਕੋਣੇ ਰਾਹ ਉਤੇ ਅਤੇ ਦੂਸਰਾ ਚੌਰਸ ਰਸਤੇ 'ਤੇ ਹੀ ਗੇੜੇ ਕੱਢੇਗਾ।

ਕੀ ਇਹ ਇੱਕ ਸਾਦੀ ਤੋਂ ਸਾਦੀ ਮਾਨਸਿਕ ਵਿਚਿੱਤਰ ਘਟਨਾ ਹੈ ? ਇਸ ਸਵਾਲ ਦਾ ਜਵਾਬ ਅਜੇ ਲੱਭਿਆ ਜਾਣਾ ਹੈ।

<u>ਸਰਜਨ ਧਮੂੜੀ (**Wasp**)</u> ਇਹ ਸਭ ਨੂੰ ਪਤਾ ਹੈ ਕਿ ਮਧੂ ਮੱਖੀਆਂ ਕਿੰਨੀ ਸ਼ੁਧਤਾ ਨਾਲ ਛੇ ਭੁਜ ਕੋਸ਼ਿਕਾਵਾਂ ਬਣਾਉਂਦੀਆਂ ਹਨ ਕਿਉਂਕਿ ਉਹ ਸਮਝਦੀਆਂ ਹਨ ਕਿ ਗਣਿਤਕ ਤੌਰ ਤੇ ਇੱਕ ਦੂਜੇ ਲਈ ਇਹ ਕੋਸ਼ਿਕਾਵਾਂ ਇੱਕ ਲਾਹੇਵੰਦਾ ਸਰੂਪ ਹੈ। ਪਰ ਸਾਰਿਆਂ ਨੂੰ ਨਹੀਂ ਪਤਾ ਕਿ ਕਿੰਨੇ ਕਮਾਲ ਦੀ ਸਰੀਰਕ ਸੁਨਿਸ਼ਚਿਤਤਾ ਨਾਲ ਧਮੂੜੀਆਂ, ਆਪਣੇ ਸ਼ਿਕਾਰ - ਜਿਨਾਂ ਵਿਚ ਭੂੰਡ, ਘਾਹ ਦੇ ਟਿੱਡੇ ਅਤੇ ਮੱਕੜੀਆਂ ਸ਼ਾਮਿਲ ਹੁੰਦੀਆਂ ਹਨ - ਨੂੰ ਵਿਸ਼ੇਸ਼ ਤੌਰ ਤੇ ਪੁੱਟੀਆਂ ਖੁੱਡਾਂ ਵਿਚ ਰੱਖਣ ਤੋਂ ਪਹਿਲਾਂ, ਦੇ ਤੰਤੂ ਕੇਂਦਰਾਂ ਤੇ ਡੰਗ ਮਾਰਦੀਆਂ ਹਨ। ਇਸ ਤਰ੍ਹਾਂ ਸ਼ਕਤੀਹੀਣ ਕੀਤੇ ਸ਼ਿਕਾਰ ਨੂੰ, ਆਪਣੇ ਲਾਰਵਿਆਂ ਲਈ, ਇਹ ਧਮੂੜੀਆਂ ਖੁਰਾਕ ਵਜੋਂ ਮੁਹੱਈਆ ਕਰਦੀਆਂ ਹਨ।

ਇਹ ਕੋਈ ਅਨਜਾਣੇ ਵਿਚ ਕੀਤੀ ਗਲਤੀ ਨਹੀਂ। ਮੈਂ ਮਾਰਨ ਦੀ ਬਜਾਏ ਸ਼ਬਦ ਸ਼ਕਤੀਹੀਣ ਕਰਨਾ ਜਾਣ ਬੁੱਝ ਕੇ ਵਰਤਿਆ ਹੈ। ਮੁਰਦਾ ਸ਼ਿਕਾਰ ਇੱਕ ਮਾੜੀ ਅਤੇ ਤੇਜੀ ਨਾਲ ਖਰਾਬ ਹੋਣ ਵਾਲੀ ਖੁਰਾਕ ਬਣ ਜਾਵੇਗਾ । ਜ਼ਹਿਰੀਲੇ ਨੁਕੀਲੇ ਹਥਿਆਰ ਨਾਲ ਤੰਤੂ ਕੇਂਦਰ ਤੇ ਮਾਰੀ ਚੋਟ ਕੀੜੇ ਨੂੰ ਅਪਾਹਜ ਅਤੇ ਸਤਹੀਣ ਕਰ ਦਿੰਦੀ ਕੇਂਦਰ ਤੇ ਮਾਰੀ ਚੋਟ ਕੀੜੇ ਨੂੰ ਅਪਾਹਜ ਅਤੇ ਸਤਹੀਣ ਕਰ ਦਿੰਦੀ ਹੈ ਜਿਸ ਨੂੰ ਬਾਅਦ ਵਿਚ ਹਾਬੜੇ ਹੋਏ ਲਾਰਵਾ ਖਾ ਜਾਂਦੇ ਹਨ।

ਕੀੜੇ ਦਾ ਤੰਤੂ ਪ੍ਰਬੰਧ ਦਰਅਸਲ ਕੋਸ਼ਿਕਾਵਾਂ ਦਾ ਸੰਗ੍ਰਹਿ ਹੁੰਦਾ ਹੈ । ਇੱਕ ਨਾੜੀ ਕੇਂਦਰ (Ganglia) ਜੋ ਬਰੀਕ ਰੇਸ਼ਿਆਂ ਨਾਲ ਜੁੜਿਆ ਹੁੰਦਾ ਹੈ। ਕੀੜੇ ਦੇ ਸਰੀਰ ਦੇ ਹਰ ਹਿੱਸੇ ਦਾ, ਆਮ ਤੌਰ ਤੇ, ਆਪਣਾ ਇੱਕ ਨਾੜੀ ਕੇਂਦਰ ਹੁੰਦਾ ਹੈ। ਅਜਿਹੇ ਕੀੜੇ ਨੂੰ ਸਤਹੀਣ ਕਰਨ ਲਈ, ਧਮੂੜੀ ਨੂੰ ਕਈ ਡੰਗ ਮਾਰਨੇ ਪੈਂਦੇ ਹਨ, ਜੋ ਘਾਟੇ ਵਾਲਾ ਸੌਦਾ ਹੁੰਦਾ ਹੈ ਅਤੇ ਖਤਰਿਆਂ ਨਾਲ ਭਰਿਆ ਵੀ। ਕਈ ਅਜਿਹੀਆਂ ਭੂੰਡੀਆਂ ਹੁੰਦੀਆਂ ਹਨ ਜਿਨ੍ਹਾਂ ਨੂੰ ਲੱਕੜ 'ਚ ਮੋਰੀਆਂ ਕਰਨ ਵਾਲੇ ਕੀੜਿਆਂ ਵਜੋਂ ਜਾਣਿਆਂ ਜਾਂਦਾ ਹੈ ਇਨ੍ਹਾਂ ਦਾ ਤੰਤੂ ਪ੍ਰਬੰਧ ਇੱਕ ਥਾਂ ਕੇਂਦਰਤ ਹੁੰਦਾ ਹੈ। ਇਨ੍ਹਾਂ ਕੀੜਿਆਂ ਨੂੰ ਸਤਹੀਣ ਕਰਨ ਲਈ ਸਿਰਫ ਇੱਕੋ ਡੰਗ ਦੀ ਜਰੂਰਤ ਹੁੰਦੀ ਹੈ । ਸੋ ਇਨਾਂ ਵਿਚੋਂ Digger Wasp ਸਿਰਫ ਇਨ੍ਹਾਂ ਕੀੜਿਆਂ ਨੂੰ ਹੀ ਖੁਰਾਕ ਲਈ ਚੁਣਦਾ ਹੈ।

ਇਹ ਨਾ ਸੋਚਣਾ, ਇਹ ਬੁੱਧੀ ਜਾਂ ਤਰਕ ਦਾ ਸਿੱਟਾ ਹੈ। ਇਹ ਦਰਅਸਲ ਅੰਤਰ ਸੂਝ (Instinct) ਹੈ।

ਉੱਨੀਵੀਂ ਸਦੀ ਵਿਚ ਮਸ਼ਹੂਰੀ ਖੱਟਣ ਵਾਲੇ ਫਰੈਂਚ ਪੇਂਡੂ ਅਧਿਆਪਕ ਜੀਨ ਹੈਨਰੀ ਫੈਬਰ ਨੇ, ਸਾਲਾਂ ਬੱਧੀ ਉਪਰੋਕਤ ਵਰਗੀਆਂ ਧਮੂੜੀਆਂ ਉਪਰ ਨਿਰੀਖਣ ਅਤੇ ਤੰਜ਼ਰਬੇ ਕਰਦਿਆਂ, ਦਿਲਚਸਪ ਨਾਵਲੀ ਅੰਦਾਜ਼ ਵਿਚ ਲਿਖਿਆ ਹੈ, "ਮੂਲ ਪਰਵਿਰਤੀ ਆਪਣੇ ਲਈ ਨਿਰਧਾਰਤ ਖੇਤਰ ਵਿਚਲੀ ਹਰ ਗੱਲ ਬਾਰੇ ਜਾਣਦੀ ਹੈ। ਇਸ ਖੇਤਰ ਤੋਂ ਬਾਹਰ ਇਸ ਨੂੰ ਕੁਝ ਪਤਾ ਨਹੀਂ ਹੁੰਦਾ। ਇਹ ਇਸ ਦੀ ਹੋਣੀ ਹੈ ਕਿ ਇਕੋ ਸਮੇਂ ਦਿਵਦਰਸ਼ੀ ਅਤੇ ਅਣਜਾਣ ਹੁੰਦੀ ਹੈ। ਇਸ ਗੱਲ ਤੇ ਨਿਰਭਰ ਕਰਦਿਆਂ ਕਿ ਜੀਵ - ਆਮ ਜਾਂ ਇਤਫਾਕੀਆ ਸਥਿਤੀਆਂ ਅਧੀਨ ਕੰਮ ਕਰਦਾ ਹੈ।"

ਖੁਸ਼ਕ ਵਿਗਿਆਨਕ ਭਾਸ਼ਾ ਵਿਚ ਮੂਲ ਪ੍ਰਵਿਰਤੀ ਨੂੰ ਅੰਦਰੂਨੀ ਜਾਂ ਬਾਹਰੀ ਵਾਤਾਵਰਨ ਵਿਚ ਆਈਆਂ ਤਬਦੀਲੀਆਂ ਦੇ ਪ੍ਰਤੀਕਰਮ ਕਰਕੇ ਜੀਵ ਦੇ ਸਰੀਰ ਵਿਚ ਹੁੰਦੀ ਜਮਾਂਦਰੂ ਜਾਂ ਸਹਿਜ ਭਾਅ ਗਤੀਵਿਧੀ ਵਜੋਂ, ਪਰਿਭਾਸ਼ਿਤ ਕੀਤਾ ਜਾ ਸਕਦਾ ਹੈ । ਵਿਗਿਆਨੀ ਪਾਵਲੋਵ ਨੇ ਦਿਖਾਇਆ ਕਿ ਮੂਲ ਪ੍ਰਵਿਰਤੀ ਇੱਕ ਸੰਯੁਕਤ, ਨਿਰਪੇਖ ਸਹਿਜ ਕਿਰਿਆ ਹੈ। ਸਰੀਰਕ ਕਿਰਿਆ ਦੇ ਨੁਕਤਾ ਨਜ਼ਰ ਤੋਂ ਮੂਲ ਪ੍ਰਵਿਰਤੀ ਅਤੇ ਸਹਿਜ ਕਿਰਿਆ (Reflex) ਵਿੱਚ ਕੋਈ ਬੁਨਿਆਦੀ ਫਰਕ ਨਹੀਂ। ਕ੍ਰਿਆਵਾਂ ਦੀ ਜਟਿਲਤਾ ਵਿਚੋਂ ਇਨ੍ਹਾਂ ਦੇ ਫਰਕ ਦਾ ਪਤਾ ਨਹੀਂ ਲਗਦਾ।

ਜੀਵ ਦੇ ਆਲੇ ਦੁਆਲੇ ਪੱਸਰੀ ਕੁਦਰਤ ਨਾਲ ਅੰਤਰ ਕ੍ਰਿਆਵਾਂ ਦੇ ਰੂਪਾਂ ਜਿੰਨੀਆਂ ਹੀ ਮੂਲ ਪ੍ਰਵਿਰਤੀਆਂ ਅਤੇ ਉਨਾਂ ਦੇ ਇਜ਼ਹਾਰ ਹਨ। ਅੰਤਮ ਵਿਸ਼ਲੇਸ਼ਣ ਵਜੋਂ, ਸਾਰੀਆਂ ਮੂਲ ਪ੍ਰਵਿਰਤੀਆਂ ਅੱਗੋਂ ਦੋ ਕਿਸਮ ਦੀਆਂ ਮੂਲ ਪ੍ਰਵਿਰਤੀਆਂ ਤੇ ਨਿਰਭਰ ਕਰਦੀਆਂ ਹਨ - ਸਵੈ ਰੱਖਿਆ ਦੀ ਮੂਲ ਪ੍ਰਵਿਰਤੀ ਅਤੇ ਸੰਤਾਨ ਉਤਪਤੀ ਦੀ ਮੂਲ ਪ੍ਰਵਿਰਤੀ। ਜਿਨ੍ਹਾਂ ਪ੍ਰਾਣੀਆਂ 'ਚ ਇਹ ਮੂਲ ਪ੍ਰਵਿਰਤੀਆਂ ਕਮਜ਼ੋਰ ਹੁੰਦੀਆਂ ਹਨ ਉਹ ਕੁਦਰਤ ਦੀ ਚੋਣ ਦੇ ਸਿੱਟੇ ਵਜੋਂ ਬਿਨਾਂ ਕੋਈ ਬਾਲ ਬੱਚਾ ਛੱਡਿਆਂ, ਮਰ ਮੁੱਕ ਜਾਂਦੇ ਹਨ। ਵਿਸ਼ੇਸ਼ ਹਾਲਤਾਂ ਅਧੀਨ,



ਜਿੰਨਾਂ ਕਿਸੇ ਪ੍ਰਾਣੀ ਦਾ ਵਿਹਾਰ ਇਨ੍ਹਾਂ ਦੋ ਮੂਲ ਪ੍ਰਵਿਰਤੀਆਂ ਦੇ ਅਨੁਸਾਰੀ ਹੁੰਦਾ ਹੈ ਉਨਾ ਹੀ ਉਹ ਵਿਰਸੇ ਦੁਆਰਾ ਨਿਰਧਾਰਿਤ ਹੁੰਦਾ ਹੈ।

<u>ਸੰਗ੍ਰਹਿ ਅਤੇ ਪੈਦਾਵਾਰ :</u> ਮਸ਼ਹੂਰ ਰੂਸੀ ਜੀਵ ਮਨੋਵਿਗਿਆਨੀ ਵਲਾਦੀਮੀਰ ਅਲੈਕਸੇਂਦਰੋਵਿੱਚ ਵੈਗਨਰ ਨੇ ਹਵਾਲਾ ਦਿੰਦਿਆਂ ਕਿਹਾ ਹੈ ਕਿ ਕਿਵੇਂ ਇੱਕ ਪ੍ਰਕਿਰਤੀ ਵਿਗਿਆਨੀ ਚੀਲ ਦੇ ਦਰਖਤ ਉਪਰਲੇ ਆਲ੍ਹਣੇ 'ਚੋਂ ਦੋ ਗਾਲ੍ਹੜ ਦੇ ਬੱਚੇ ਘਰ ਚੁੱਕ ਲਿਆਉਂਦਾ ਹੈ। ਇੱਕ ਜਾਂ ਦੋ ਮਹੀਨੇ ਦੀ ਉਮਰ ਬਾਅਦ, ਉਹ ਦਿਲਚਸਪ ਮੂਲ ਪ੍ਰਵਿਰਤੀ ਦਾ ਮੁਜਾਹਰਾ ਕਰਦੇ ਹਨ, ਜਦੋਂ ਉਨ੍ਹਾਂ ਕੋਲ ਖਾਣ ਨਾਲੋਂ ਵੱਧ ਗਿਰੀਆਂ ਹੁੰਦੀਆਂ ਹਨ, ਉਹ ਕਮਰੇ ਦੀ ਨੁੱਕਰੇ ਕੋਈ ਢੁੱਕਵੀਂ ਥਾਂ ਲਭਦੇ ਹਨ ਪਲੰਘ ਦਾ ਪਾਵਾ ਆਦਿ, ਅਤੇ ਉਹ ਗਿਰੀਆਂ ਨੂੰ ਉਥੇ ਜਾ ਲੁਕੋਂਦੇ ਹਨ। ਕੁਦਰਤੀ ਹਾਲਤਾਂ ਅਧੀਨ ਜਦੋਂ ਗਿਰੀਆਂ ਦੀ ਬਹੁਲਤਾ ਹੋਵੇ, ਵੱਡੀ ਉਮਰ ਦੇ ਇਸ ਕਿਸਮ ਦੇ ਗਾਲ੍ਹੜ ਧਰਤੀ ਵਿਚ ਟੋਏ ਪੁੱਟਦੇ ਹਨ, ਗਿਰੀਆਂ ਨੂੰ ਇਸ ਵਿੱਚ ਧੱਕ ਦਿੰਦੇ ਹਨ ਅਤੇ ਉੱਪਰੋਂ ਧਰਤੀ ਨੂੰ ਪੱਧਰਾ ਕਰ ਦਿੰਦੇ ਹਨ। ਆਪਣੇ ਮਾਪਿਆਂ ਨਾਲੋਂ ਨਿੱਖੜ ਕੇ ਇਨ੍ਹਾਂ ਬੱਚੇ ਗਾਲ੍ਹੜਾਂ ਨੇ ਕਦੇ ਵੀ ਗਿਰੀਆਂ ਨੂੰ ਦੱਬਦੇ ਨਹੀਂ ਦੇਖਿਆ, ਫੇਰ ਵੀ ਉਨ੍ਹਾਂ ਨੇ ਮੂਲ ਪ੍ਰਵਿਰਤੀ ਨਾਲ ਹੀ ਗਿਰੀਆਂ ਨੂੰ ਪਾਵੇ ਓਹਲੇ ਸਾਂਭਣਾ ਸ਼ੁਰੂ ਕਰ ਦਿੱਤਾ। ਇਹ ਨੋਟ ਕਰਨਾ ਚਾਹੀਦਾ ਹੈ ਕਿ ਗਾਲ੍ਹੜਾਂ ਦੀ ਮੂਲ ਪ੍ਰਵਿਰਤੀ ਵੀ ਕੀੜਿਆਂ ਦੀ ਮੂਲ ਪ੍ਰਵਿਰਤੀ ਵਰਗੀ ਹੁੰਦੀ ਹੈ।

ਮਾਰਕਸ ਅਤੇ ਏਂਜਲਜ਼ ਨੇ ਲਿਖਿਆ, "ਮਨੁੱਖੀ ਸਮਾਜ ਅਤੇ ਜਾਨਵਰਾਂ ਦੇ ਸਮਾਜ ਵਿਚ ਬੁਨਿਆਦੀ ਫਰਕ ਇਹ ਹੈ ਕਿ ਜਾਨਵਰ ਸੰਗ੍ਰਹਿ ਕਰਦੇ ਹਨ ਅਤੇ ਮਨੁੱਖ ਪੈਦਾ ਕਰਦੇ ਹਨ। ਪਰੰਤੂ ਇਹ ਵੱਡਾ ਫਰਕ ਜਾਨਵਰਾਂ ਦੇ ਸਮਾਜ ਦੇ ਨਿਯਮਾਂ ਦੀ ਮਨੁੱਖੀ ਸਮਾਜ ਵੱਲ ਤਬਦੀਲੀ ਨੂੰ ਅਸੰਭਵ ਬਣਾ ਦਿੰਦਾ ਹੈ। "

<u>ਚੇਤਨਤਾ ਦੀ ਦਹਿਲੀਜ਼ ਤੇ :</u> 1933 ਵਿੱਚ ਪਾਵਲੋਵ ਨੇ ਰਿਫੇਲ ਅਤੇ ਰੋਜ਼ਾ ਨਾਮਕ ਚਿੰਪਾਜੀ ਜੋੜੇ ਨੂੰ ਆਪਣੇ ਅਧਿਐਨ ਲਈ ਲੈਨਿਨਗ੍ਰਾਦ ਲਿਆਂਦਾ। ਇਹ ਆਮ ਜਾਣੀ ਜਾਂਦੀ ਗੱਲ ਹੈ ਕਿ ਕੁਦਰਤੀ ਹਾਲਤਾਂ ਅਧੀਨ ਉਚੇਰੇ ਬਾਂਦਰਾਂ ਦਾ ਵਿਵਹਾਰ ਮਨੁੱਖੀ ਵਿਵਹਾਰ ਨਾਲ ਮਿਲਦਾ ਜੁਲਦਾ ਹੈ। ਪਰੰਤੂ ਮਨੁੱਖ ਦੀ ਸੰਗਤ ਵਿਚ ਅਤੇ ਨਕਲ ਕਰਦਿਆਂ ਉਹ ਛੇਤੀ ਹੀ ਚਮਚੇ, ਚਾਕੂ ਅਤੇ ਕੰਡੇ ਨਾਲ ਖਾਣਾ, ਹਥਿਆਰ ਨਾਲ ਬਦਾਮ ਤੋੜਨੇ, ਦੰਦਾਂ ਨੂੰ ਬੁਰਸ਼ ਕਰਨਾ, ਕੰਬਲ ਲੈ ਕੇ ਸਿਰ੍ਹਾਣੇ ਉਪਰ ਸਿਰ ਰੱਖ ਕੇ ਸੌਣਾ, ਕੱਪੜੇ ਪਾਉਣੇ ਅਤੇ ਲਾਹੁਣੇ ਆਦਿ ਕੰਮ ਸਿੱਖ ਜਾਂਦੇ ਹਨ। ਇਹ ਕੋਈ ਮੌਕਾ ਮੇਲ ਨਹੀਂ ਕਿ ਕੁਝ ਅਫਰੀਕਨ ਕਬੀਲੇ ਸੋਚਦੇ ਹਨ ਕਿ ਗੁਰੀਲੇ ਬੋਲ ਸਕਦੇ ਸਨ, ਪਰੰਤੂ ਉਹ ਇਸ ਨੂੰ ਇੱਕ ਭੇਤ ਬਣਾ ਕੇ ਰਖਦੇ ਸਨ ਕਿਉਂਕਿ ਉਨ੍ਹਾਂ ਨੂੰ ਸੰਸਾ ਸੀ ਕਿ ਜੇ ਬੰਦਿਆਂ ਨੂੰ ਉਨ੍ਹਾਂ ਦੇ ਬੋਲਣ ਬਾਰੇ ਪਤਾ ਲੱਗ ਗਿਆ ਤਾਂ ਉਹ ਉਨ੍ਹਾਂ ਤੋਂ ਕੰਮ ਲੈਣ ਲੱਗ ਜਾਣਗੇ।

ਉਚੇਰੇ ਬਾਦਰਾਂ ਤੇ ਕੀਤੇ ਤਜ਼ਰਬਿਆਂ ਨੇ ਦਿਖਾਇਆ ਹੈ ਕਿ ਉਹ ਗੁੰਝਲਦਾਰ ਸਮੱਸਿਆਵਾਂ ਹੱਲ ਕਰ ਸਕਦੇ ਹਨ। ਤਲਾਅ ਵਿੱਚ ਤਰਦੇ ਇੱਕ ਤੁਲੇ ਤੋਂ ਦੂਜੇ ਤੁਲੇ ਤੱਕ ਛਾਲ ਮਾਰਦਿਆਂ ਰਫੇਲ ਇੱਕ ਬਾਂਸ ਨੂੰ ਪੁਲ ਜਾਂ ਸਹਾਰੇ ਲਈ ਵਰਤਦਾ ਸੀ।

ਏਂਜਲਜ਼ ਦਾ ਵਿਚਾਰ ਸੀ ਕਿ ਸਾਡੇ ਵਿਚਲੀ ਸੂਝ ਬੂਝ ਪ੍ਰਕਿਰਿਆ ਪਸ਼ੂਆਂ ਨਾਲ ਸਾਂਝੀ ਹੈ। ਆਗਮਨ (Induction), ਨਿਗਮਨ (Deduction) ਅਤੇ ਅਮੂਰਤ ਸੋਚ ਵਿਚਾਰ, ਵਿਸ਼ਲੇਸ਼ਣ, ਸੰਸ਼ਲੇਸ਼ਣ ਅਤੇ ਤਜ਼ਰਬੇ, ਆਪਣੇ ਸੁਭਾਅ ਵਜੋਂ ਵਿਗਿਆਨਕ ਪੜਤਾਲ ਦੇ ਸਾਰੇ ਢੰਗ ਤਰੀਕੇ ਮਨੁੱਖ ਅਤੇ ਉਚੇਰੇ ਜਾਨਵਰਾਂ ਵਿੱਚ ਬਿਲਕੁਲ ਇੱਕੋ ਜਿਹੇ ਹਨ। ਉਨ੍ਹਾਂ ਦੇ ਵਿਕਾਸ ਦੇ ਦਰਜੇ ਵਿਚ ਹੀ ਫਰਕ ਹੈ। ਇਸ ਪੂਰਵ ਇਤਿਹਾਸ ਤੋਂ ਬਿਨਾਂ ਸੋਚ ਵਾਂਗ ਮਨੁੱਖੀ ਦਿਮਾਗ ਦੀ ਹੋਂਦ ਇੱਕ ਚਮਤਕਾਰ ਹੀ ਰਹਿੰਦੀ ਹੈ।

ਚਿੰਪਾਂਜੀ ਦੇ ਵਿਹਾਰ ਵਿਚ ਦੂਰਦ੍ਰਿਸ਼ਟੀ ਦੀ ਬਜਾਏ, ਬਾਅਦ ਵਿਚ ਸੁੱਝੀ ਗੱਲ ਦਾ ਅੰਸ਼ ਵਧੇਰੇ ਹੋਵੇਗਾ। ਇਉਂ ਕਹਿਣਾ ਠੀਕ ਹੋਵੇਗਾ ਕਿ ਚਿੰਪਾਂਜੀ ਘਟਨਾ ਘਟਨ ਤੋਂ ਬਾਦ ਸਿਆਣਾ ਹੁੰਦਾ ਹੈ। ਮਸ਼ਹੂਰ ਜੀਵ ਮਨੋਵਿਗਿਆਨੀ ਐਨ. ਐਨ. ਲੇਡੀ ਜਿਨਾਕੋਟਸ ਮੁਤਾਬਿਕ ਅਮਲ ਵਿਚ ਪਰਖਣ ਤੋਂ ਬਾਅਦ ਹੀ ਚਿੰਪਾਂਜੀ ਆਪਣੇ ਫੈਸਲਿਆਂ ਨੂੰ ਠੀਕ ਢੰਗ ਨਾਲ ਲਾਗੂ ਕਰਦਾ ਹੈ।

ਬੈਂਜਾਮਿਨ ਫ੍ਰੈਂਕਲਿਨ ਦੀ ਮਨੁੱਖ ਦੀ ਪ੍ਰੀਭਾਸ਼ਾ ਕਿ - ਉਹ ਇੱਕ ਹਥਿਆਰ ਬਨਾਉਣ ਵਾਲਾ ਜਾਨਵਰ ਹੈ, ਅਧੂਰੀ ਹੈ। ਅਕਸਰ ਕੋਈ ਵੀ ਜਾਨਵਰ ਬੰਦੇ ਵਰਗੇ ਹਥਿਆਰ ਨਹੀਂ ਬਣਾ ਸਕਦਾ। ਪਰੰਤੂ ਪਾਵਲੋਵ ਦਾ ਰਫੇਲ ਜੰਦਰਾ ਖੋਲ੍ਹਣ ਲਈ ਸੋਟੀ ਨੂੰ ਚਾਬੀ ਬਣਾ ਸਕਦਾ ਸੀ।

<u>ਬਣਮਾਨਸ ਤੋਂ ਮਨੁੱਖ ਤੱਕ ਤਬਦੀਲੀ ਵਿੱਚ ਕਿਰਤ ਦਾ ਨਿਭਾਇਆ ਰੋਲ :</u> ਅਸੀਂ ਜਾਣਦੇ ਹਾਂ ਕਿ ਕਿਰਤ ਅਤੇ ਇਸ ਨਾਲ ਜੁੜੇ ਸ਼ਬਦ ਨੇ ਸਾਨੂੰ ਮਨੁੱਖ ਬਣਾਇਆ? ਪਰ ਇਹ ਵਾਪਰਿਆ ਕਿਵੇਂ ? ਸੈਕੜੇ ਹਜ਼ਾਰ ਸਾਲ ਪਹਿਲਾਂ ਇੱਕ ਦੌਰ ਵਿਚ, Tertiary ਯੁੱਗ ਦੇ ਤੌਰ ਤੇ ਜਾਣੇ ਜਾਂਦੇ ਧਰਤੀ ਦੇ ਇਤਿਹਾਸ ਦੇ ਇਸ ਯੁੱਗ ਦੌਰਾਨ ਤਪਤਖੰਡ ਵਿਚ, ਜੋ ਹੁਣ ਹਿੰਦ ਮਹਾਂਸਾਗਰ ਵਿਚ ਗਰਕ ਹੋ ਚੁੱਕਾ ਹੈ, ਪੂਛਹੀਣ ਬਣਮਾਨਸ ਦੀ ਬਹੁਤ ਹੀ ਵਿਕਸਿਤ ਨਸਲ ਰਹਿੰਦੀ ਰਹੀ ਹੈ। ਡਾਰਵਿਨ ਸਾਡੇ ਇਨ੍ਹਾਂ ਵੱਡੇ ਵਡੇਰਿਆਂ ਦਾ ਜ਼ਿਕਰ ਕਰਦਾ ਹੈ - ਉਨ੍ਹਾਂ ਦੇ ਸਰੀਰ ਵਾਲਾਂ ਨਾਲ ਕੱਜੇ ਹੋਏ ਸਨ, ਉਨ੍ਹਾਂ ਦੇ ਦਾੜ੍ਹੀ ਸੀ ਤੇ ਕੰਨ ਨੁਕੀਲੇ। ਉਹ ਦਰਖਤਾਂ ਵਿਚ ਝੁੰਡਾਂ ਦੇ ਰੂਪ ਵਿਚ ਰਹਿੰਦੇ ਸਨ।

ਚੜ੍ਹਾਈ, ਹੱਥਾਂ ਅਤੇ ਪੈਰਾਂ ਨੂੰ ਵੱਖ ਵੱਖ ਜਿੰਮੇਵਾਰੀਆਂ ਸੌਂਪਦੀ ਹੈ। ਜਦੋਂ ਬਣਮਾਨਸਾਂ ਦੀ ਜੀਵਨ ਜਾਚ ਬਦਲੀ ਅਤੇ ਇਨ੍ਹਾਂ ਦਾ ਚਲਣ ਪੱਧਰੀ ਧਰਤੀ ਤੇ ਹੋਇਆ ਤਾਂ ਇਨ੍ਹਾਂ ਨੇ ਹੱਥਾਂ ਨਾਲ ਤੁਰਨ ਦੀ ਆਦਤ ਨੂੰ ਛੱਡਿਆ ਅਤੇ ਸਿੱਧੇ ਖੜ੍ਹੇ ਹੋਣਾ ਸਿੱਖਿਆ। ਇਹ ਬਣਮਾਨਸ ਦੇ ਮਨੁੱਖ ਬਣਨ 'ਚ ਇੱਕ ਨਿਰਣੇਈ ਤਬਦੀਲੀ ਸੀ।

ਸਾਡੇ ਵਾਲਾਂ ਵਾਲੇ ਪੁਰਖਿਆਂ ਲਈ ਖੜ੍ਹੇ ਹੋ ਕੇ ਤੁਰਨਾ ਪਹਿਲਾਂ ਇੱਕ ਅਸੂਲ ਬਣਿਆ ਅਤੇ ਸਮਾਂ ਪਾ ਕੇ ਲੋੜ ਬਣ ਗਿਆ। ਬਾਕੀ ਭਿੰਨ ਭਿੰਨ ਕਾਰਜ ਹੱਥਾਂ ਨਾਲ ਵਿਕਸਤ ਹੋਏ।

ਸਾਡੇ ਪੁਰਖਿਆਂ ਦੇ ਪਹਿਲੇ ਕਾਰਜ, ਜਿਨ੍ਹਾਂ ਦੇ ਅਨੁਕੂਲ ਉਨ੍ਹਾਂ ਨੇ ਹੱਥਾਂ ਨੂੰ ਢਾਲਿਆ, ਬਣਮਾਨਸ ਤੋਂ ਮਨੁੱਖ ਬਣਨ ਦੀ ਲੱਖਾਂ ਵਰ੍ਹਿਆਂ ਦੀ ਤਬਦੀਲੀ ਦੌਰਾਨ, ਬਹੁਤ ਹੀ ਸਧਾਰਨ ਜਿਹੇ ਹੋਣਗੇ।

ਇਸ ਲਈ ਹੱਥ ਕੇਵਲ ਕਿਰਤ ਦਾ ਹੀ ਅੰਗ ਨਹੀਂ ਇਹ ਕਿਰਤ ਦੀ ਪੈਦਾਵਾਰ ਵੀ ਹੈ। ਕਿਰਤ, ਸਦਾ ਨਵਿਆਏ ਜਾ ਰਹੇ ਕਾਰਜਾਂ ਅਨੁਸਾਰ ਅਨੁਕੂਲਣਤਾ, ਮਾਸਪੇਸ਼ੀਆਂ ਦੀ ਵਿਰਾਸਤ,

ਮਾਸਪੱਟੀਆਂ ਅਤੇ ਸਮਾਂ ਪਾ ਕੇ ਵਿਸ਼ੇਸ਼ ਵਿਕਾਸ ਵਿਚੋਂ ਲੰਘੀਆਂ ਹੱਡੀਆਂ, ਸਦਾ ਨਵਿਆਈ ਵਿਰਾਸਤ 'ਚ ਮਿਲੀ ਚਤੁਰਾਈ ਅਤੇ ਹੋਰ ਜਟਿਲ ਕਾਰਜਾਂ ਨੇ ਮਨੁੱਖੀ ਹੱਥ ਨੂੰ ਉੱਚੇ ਦਰਜੇ ਦੀ ਸੰਪੂਰਨਤਾ ਬਖਸ਼ੀ ਜੋ ਅੱਗੇ ਜਾ ਕੇ ਰਿਫੇਲ ਦੇ ਚਿੱਤਰਾਂ, ਥਾਰਵਾਲਡਸਨ ਦੇ ਬੁੱਤਾਂ ਅਤੇ ਪੈਗਨੇਈ ਦੇ ਸੰਗੀਤ ਵਿਚ ਉਦੇਮਾਨ ਹੁੰਦੀ ਹੈ।

ਕੁਦਰਤ ਉੱਪਰ ਪ੍ਰਭੂਤਾ ਹੱਥ ਦੇ ਵਿਕਾਸ, ਕਿਰਤ, ਹਰ ਨਵੀਂ ਤਰੱਕੀ ਤੇ ਹੋਏ ਮਨੁੱਖ ਦੇ ਚੌਰੇੜੇ ਹੋਏ ਦਿੱਸਹੱਦੇ ਨਾਲ ਸ਼ੁਰੂ ਹੋਈ। ਮਨੁੱਖ ਨਿਰੰਤਰ ਹੁਣ ਤੱਕ ਅਣਲੱਭੀਆਂ ਕੁਦਰਤੀ ਵਸਤੂਆਂ 'ਚੋਂ ਗੁਣਾਂ ਦੀ ਖੋਜ ਕਰ ਰਿਹਾ ਸੀ। ਦੂਜੇ ਪਾਸੇ ਕਿਰਤ ਦੇ ਵਿਕਾਸ ਨੇ ਜਰੂਰੀ ਤੌਰ ਤੇ ਸਮਾਜ ਦੇ ਮੈਂਬਰਾਂ ਨੂੰ ਨੇੜੇ ਕਰਨ 'ਚ ਮਦਦ ਕੀਤੀ। ਆਪਸੀ ਮਦਦ ਅਤੇਂ ਸਾਂਝੀ ਕਾਰਵਾਈ ਦੇ ਮੌਕਿਆਂ ਨੂੰ ਵਧਾ ਕੇ ਅਤੇ ਇਸ ਸਾਂਝੀ ਕਾਰਵਾਈ ਦੇ ਫਾਇਦਿਆਂ ਨੂੰ ਹਰ ਵਿਅਕਤੀ ਨੂੰ ਜਚਾ ਕੇ। ਸੰਖੇਪ ਵਿਚ ਬਣ ਰਹੇ ਮਨੁੱਖ ਇੱਕ ਅਜਿਹੇ ਨੁਕਤੇ ਤੇ ਪੁੱਜੇ ਜਿੱਥੇ ਉਨ੍ਹਾਂ ਲਈ ਇੱਕ ਦੂਜੇ ਨੂੰ ਕਹਿਣ ਲਈ ਕੁਝ ਸੀ। ਲੋੜ ਨੇ ਅੰਗ ਪੈਦਾ ਕੀਤੇ।

ਪਹਿਲਾਂ ਕਿਰਤ, ਇਸ ਪਿੱਛੋਂ ਇਸ ਦੇ ਨਾਲ ਹੀ ਬੋਲੀ, ਇਹ ਦੋ ਬਹੁਤ ਹੀ ਜਰੂਰੀ ਉਤੇਜਕ ਸਨ, ਜਿਨ੍ਹਾਂ ਦੇ ਪ੍ਰਭਾਵ ਥੱਲੇ ਬਣਮਾਨਸ ਦਾ ਦਿਮਾਗ ਹੌਲੀ ਹੌਲੀ ਬੰਦੇ ਦੇ ਦਿਮਾਗ 'ਚ ਤਬਦੀਲ ਹੋਇਆ, ਜੋ ਪਹਿਲਾਂ ਨਾਲੋਂ ਸਾਈਜ਼ ਵਿੱਚ ਵੱਡਾ ਤੇ ਵੱਧ ਸੰਪੂਰਨ ਸੀ। ਦਿਮਾਗ ਦੇ ਵਿਕਾਸ ਨਾਲੋ ਨਾਲ ਹੀ ਇਸ ਦੇ ਨੇੜਲੇ ਯੰਤਰ ਭਾਵ ਗਿਆਨ ਇੰਦਰੀਆਂ ਦਾ ਵਿਕਾਸ ਹੋਇਆ। ਦਿਮਾਗ ਅਤੇ ਇਸ ਦੀਆਂ ਸਹਾਇਕ ਗਿਆਨ ਇੰਦਰੀਆਂ ਦੇ ਵਿਕਾਸ ਦੇ ਕਿਰਤ ਅਤੇ ਬੋਲੀ ਉਪਰ ਪ੍ਰਤੀਕਰਮ ਨੇ ਚੇਤਨਤਾ ਦੀ ਵੱਧ ਰਹੀ ਸਪਸ਼ਟਤਾ, ਸੋਚ ਵਿਚਾਰ, ਜੱਜਮੈਂਟ ਦੀ ਸ਼ਕਤੀ, ਨੇ ਮੋੜਵੇਂ ਰੂਪ ਵਿਚ ਕਿਰਤ ਅਤੇ ਬੋਲੀ ਦੇ ਹੋਰ ਵਿਕਾਸ ਲਈ ਹਮੇਸ਼ਾਂ ਲਈ ਨਵੀਂ ਉਤੇਜਨਾ ਦਾ ਕੰਮ ਕੀਤਾ। ਹੱਥ-ਬੋਲੀ, ਅੰਗਾਂ ਅਤੇ ਦਿਮਾਗ ਦੇ ਸਾਂਝੇ ਕੰਮ ਕਰਕੇ ਵਿਅਕਤੀ ਵਿਚ ਹੀ ਨਹੀਂ ਸਗੋਂ ਸਮਾਜ ਵਿਚ ਵੀ ਮਨੁੱਖ ਗੁੰਝਲਦਾਰ ਕਾਰਜਾਂ ਨੂੰ ਕਰਨਯੋਗ ਬਣੇ ਅਤੇ ਉਹ ਆਪਣੇ ਸਾਹਮਣੇ ਹੋਰ ਉੱਚੇ ਤੋਂ ਉੱਚੇ ਨਿਸ਼ਾਨੇ ਤਹਿ ਕਰਨ ਤੇ ਪ੍ਰਾਪਤ ਕਰਨ ਦੇ ਯੋਗ ਹੋਏ। ਜਾਨਵਰ ਵਾਤਾਵਰਨ ਨੂੰ ਸਿਰਫ ਵਰਤਦਾ ਹੈ ਅਤੇ ਆਪਣੀ ਹਾਜ਼ਰੀ ਨਾਲ ਹੀ ਇਸ ਵਿਚ ਤਬਦੀਲੀ ਲਿਆਉਂਦਾ ਹੈ। ਪਰ ਮਨੁੱਖ ਆਪਣੇ ਮਨੋਰਥਾਂ ਦੀ ਪ੍ਰਾਪਤੀ ਲਈ ਇਸ ਨੂੰ ਤਬਦੀਲ ਕਰਦਾ ਹੈ ਅਤੇ ਇਸ ਤੇ ਪ੍ਰਭੂਸੱਤਾ ਸਥਾਪਿਤ ਕਰਦਾ ਹੈ।

<u>ਮਧੂਮੱਖੀ ਅਤੇ ਭਵਨ ਨਿਰਮਾਤਾ</u> : ਚੱਲੋ ਫਿਰ ਵਾਪਸ ਧਮੂੜੀ ਵੱਲ ਚੱਲਦੇ ਹਾਂ ਜਿਸ ਦੀ ਕਹਾਣੀ ਨਾਲ ਇਹ ਗੱਲ ਸ਼ੁਰੂ ਹੋਈ ਸੀ। ਮਨੁੱਖੀ ਮਨ ਅਤੇ ਜਾਨਵਰ ਜਾਂ ਕੀੜੇ ਦੀ ਮਾਨਸਿਕਤਾ 'ਚ ਫਰਕ ਕੀ ਹੈ ? ਵੱਡਾ ਫਰਕ ਜੋ ਬਾਕੀ ਫ਼ਰਕਾਂ ਨੂੰ ਨਿਰਧਾਰਿਤ ਕਰਦਾ ਹੈ? ਕਾਰਲ ਮਾਰਕ੍ਸ ਇਸ ਦਾ ਜਵਾਬ ਇਸ ਤਰ੍ਹਾਂ ਦਿੰਦਾ ਹੈ-

ਮੱਕੜੀ ਦਾ ਕਾਰਜ ਜੁਲਾਹੇ ਦੇ ਕਾਰਜ ਨਾਲ ਮਿਲਦਾ ਜੁਲਦਾ ਹੈ ਅਤੇ ਮਧੂ ਮੱਖੀ ਛੱਤੇ ਦੀਆਂ ਕੋਸ਼ਿਕਾਵਾਂ ਬਨਾਉਣ ਵੇਲੇ ਕਈ ਭਵਨ ਨਿਰਮਾਤਾਵਾਂ ਨੂੰ ਸ਼ਰਮਸ਼ਾਰ ਕਰ ਦਿੰਦੀ ਹੈ। ਮਾੜੇ ਤੋਂ ਮਾੜੇ ਭਵਨ ਨਿਰਮਾਤਾ ਨੂੰ ਵਧੀਆ ਤੋਂ ਵਧੀਆ ਮਧੂ ਮੱਖੀਆਂ ਤੋਂ ਕਿਹੜੀ ਚੀਜ਼ ਨਿਖੇੜਦੀ ਹੈ ? ਇੱਕ ਭਵਨ ਨਿਰਮਾਤਾ ਹਕੀਕਤ ਵਿਚ ਉਸਾਰੀ ਕਰਨ ਤੋਂ ਪਹਿਲਾਂ ਇੱਕ ਢਾਂਚੇ ਨੂੰ ਆਪਣੀ ਕਲਪਨਾ ਵਿਚ ਖੜ੍ਹਾ ਕਰਦਾ ਹੈ । ਹਰ ਕਿਰਤ ਦੀ ਪ੍ਰਕਿਰਿਆ ਦੇ ਅੰਤ ਤੇ ਅਸੀਂ ਉਹ ਫਲ ਪ੍ਰਾਪਤ ਕਰਦੇ ਹਾਂ ਜੋ ਸ਼ੁਰੂਆਤ ਵੇਲੇ ਕਰਨ ਵਾਲੇ ਦੀ ਕਲਪਨਾ ਵਿਚ ਹੁੰਦਾ ਹੈ। ਚੇਤਨਤਾ ਦੇ ਉਦੇ ਹੋਣ ਨੇ ਮਨੁੱਖ ਨੂੰ ਪਸ਼ੂਆਂ ਨਾਲੋਂ ਨਿਖੇੜਿਆ ।

*ਅਨੁਵਾਦ : ਅ. ਗੋਂਦਾਰਾ*

* ਇੱਕ ਪ੍ਰਸਿੱਧ ਰੂਸੀ ਮਨੋਵਿਗਿਆਨੀ

ਸਫਾ 18 ਦੀ ਬਾਕੀ

ਕੀਤੀ ਕਿ ਜਿੰਨੀ ਦੇਰ ਸਾਡੇ ਦੇਸ਼ ਦੀ ਵਾਗਡੋਰ ਭ੍ਰਿਸ਼ਟ ਵਿਅਕਤੀਆਂ ਦੇ ਹੱਥਾਂ ਵਿੱਚ ਹੈ, ਉਨੀ ਦੇਰ ਇਹੋ ਜਿਹੀਆਂ ਸਮੱਸਿਆਵਾਂ ਦਾ ਸਾਨੂੰ ਸਾਹਮਣਾ ਕਰਨਾ ਪਵੇਗਾ ਤੇ ਅਸੀਂ ਕਿਸਮਤ ਨੂੰ ਬੁਰਾ ਭਲਾ ਕਹਿੰਦੇ ਰਹਾਂਗੇ।

ਤੁਸੀਂ ਬਿਮਾਰ ਆਦਮੀ ਬਾਰੇ ਵੀ ਸੋਚੋ ਤਾਂ ਉਸ ਵਿਚੋਂ ਵੀ ਸਾਨੂੰ ਆਪਣੀ ਅਨਪੜ੍ਹਤਾ, ਅੰਧ ਵਿਸ਼ਵਾਸ਼ ਅਤੇ ਰੂੜੀਵਾਦੀ ਵਿਚਾਰ ਸਾਫ਼ ਨਜ਼ਰ ਆਉਣਗੇ ਜਦੋਂ ਕੋਈ ਆਦਮੀ ਬਿਮਾਰ ਹੋ ਜਾਵੇ ਜਾਂ ਸਾਡਾ ਬੱਚਾ ਬਿਮਾਰ ਹੋ ਜਾਵੇ ਤਾਂ ਅਸੀਂ ਕਿਸੇ ਡਿਗਰੀ ਪ੍ਰਾਪਤ ਡਾਕਟਰ ਕੋਲ ਜਾਣ ਦੀ ਬਜਾਏ ਕਿਸੇ ਅਖੌਤੀ ਜੋਤਸ਼ੀ, ਚੌਂਕੀਆਂ ਦੇਣ ਵਾਲੀਆਂ ਮਾਤਾ, ਬਾਬਿਆਂ ਜਾਂ ਸਿਆਣਿਆਂ ਆਦਿ ਦੇ ਚੱਕਰ ਵਿਚ ਫਸ ਕੇ ਆਪਣੀ ਬਿਮਾਰੀ ਵਧਾ ਬੈਠਦੇ ਹਾਂ ਜੋ ਬਿਮਾਰੀ ਬਾਅਦ ਵਿਚ ਲਾਇਲਾਜ ਹੋ ਜਾਂਦੀ ਹੈ ਅਤੇ ਅਸੀਂ ਸਾਰਾ ਦੋਸ਼ ਕਿਸਮਤ ਦੇ ਸਿਰ ਮੜ੍ਹ ਦਿੰਦੇ ਹਾਂ। ਅਗਰ ਉਹੀ ਆਦਮੀ ਜਾਂ ਬੱਚਾ ਸ਼ੁਰੂ ਤੋਂ ਹੀ ਆਪਣੇ ਸਰੀਰ ਦੀ ਤੰਦਰੁਸਤੀ ਪ੍ਰਤੀ ਗੰਭੀਰ ਰਹੇ ਅਤੇ ਤੰਦਰੁਸਤ ਹਾਲਤ ਵਿਚ ਆਪਣੇ ਸਰੀਰ ਦਾ ਡਾਕਟਰੀ ਮੁਆਇਨਾ ਸਹੀ ਤਰੀਕੇ ਨਾਲ ਕਰਵਾਉਂਦਾ ਰਹੇ ਤਾਂ ਆਦਮੀ ਬਿਮਾਰੀ ਤੋਂ ਦੂਰ ਰਹਿ ਕੇ ਆਪਣੀ ਲੰਮੀ ਜਿੰਦਗੀ ਜਿਊਣ ਪ੍ਰਤੀ ਪੂਰੀ ਤਰ੍ਹਾਂ ਨਾਲ ਆਸਵੰਦ ਹੋ ਸਕਦਾ ਹੈ, ਜਿਸ ਤਰਾਂ ਕਿਸੇ ਵੀ ਵਹੀਕਲ ਨੂੰ ਲੰਮੇ ਸਮੇਂ ਤੱਕ ਸਹੀ ਤਰੀਕੇ ਨਾਲ ਚਲਦਾ ਰੱਖਣ ਲਈ ਅਸੀਂ ਉਸਨੂੰ ਮਕੈਨਿਕ ਕੋਲੋਂ ਚੈੱਕ ਕਰਵਾਉਂਦੇ ਰਹਿੰਦੇ ਹਾਂ, ਅਗਰ ਅਸੀਂ ਵਹੀਕਲ ਦਾ ਸਹੀ ਤਰੀਕੇ ਨਾਲ ਟਾਈਮ ਤੇ ਚੈੱਕਅਪ ਨਹੀਂ ਕਰਾਉਂਦੇ ਤਾਂ ਵਹੀਕਲ ਵੀ ਸਾਡਾ ਸਾਥ ਛੱਡ ਜਾਂਦਾ ਹੈ। ਇਸੇ ਤਰਾਂ ਅਗਰ ਅਸੀਂ ਆਪਣੇ ਸਰੀਰ ਦਾ ਕਿਸੇ ਚੰਗੇ ਡਾਕਟਰ ਕੋਲੋਂ ਚੈੱਕ ਅਪ ਹਰ ਮਹੀਨੇ ਕਰਵਾਉਂਦੇ ਰਹੀਏ ਤਾਂ ਅਸੀਂ ਆਪਣੀ ਉਮਰ ਨੂੰ ਵਧਾ ਕੇ ਸੁਖੀ ਜਿੰਦਗੀ ਬਿਤਾ ਸਕਦੇ ਹਾਂ। ਅਗਰ ਅਸੀਂ ਗਲਤ ਡਾਕਟਰ, ਅਖੌਤੀ ਜੋਤਸ਼ੀਆਂ, ਸਿਆਣਿਆਂ ਅਤੇ ਹੋਰ ਆਪਣੇ ਆਪ ਨੂੰ ਕਰਾਮਾਤ ਦੱਸਣ ਵਾਲੇ ਦੇ ਚੱਕਰ ਵਿੱਚ ਫਸ ਗਏ ਤਾਂ ਸਮਝ ਲਓ ਕਿ ਉਮਰ ਲੰਮੀ ਤਾਂ ਨਹੀਂ ਹੋ ਸਕਦੀ ਅਸੀਂ ਅੱਧੀ ਜਿੰਦਗੀ ਜੀਣ ਦੇ ਕਾਬਿਲ ਵੀ ਨਹੀਂ ਰਹਿ ਜਾਵਾਂਗੇ। ਲੋੜ ਹੈ ਸਾਨੂੰ ਆਪਣੀ ਅਨਪੜ੍ਹਤਾ, ਅੰਧ ਵਿਸ਼ਵਾਸਾਂ, ਰੂੜੀਵਾਦੀ ਵਿਚਾਰਾਂ ਅਤੇ ਵਹਿਮਾਂ ਭਰਮਾਂ ਨੂੰ ਛੱਡ ਕੇ ਆਤਮ ਵਿਸ਼ਵਾਸ ਨਾਲ ਜਿੰਦਗੀ ਜੀਉਣ ਦੀ ਤਾਂ ਕਿ ਅਸੀਂ ਆਪਣੀ ਕਿਸਮਤ ਦੇ ਮਾਲਕ ਆਪ ਬਣ ਕੇ ਵਧੀਆ ਢੰਗ ਨਾਲ ਆਪਣੀ ਜਿੰਦਗੀ ਜੀਉਣ ਦੇ ਕਾਬਿਲ ਬਣ ਸਕੀਏ।

ਇਸ ਲਈ ਆਓ ਅਸੀਂ ਸਾਰੇ ਮਿਲ ਕੇ ਉਹਨਾਂ ਸਰਮਾਏਦਾਰ ਲੋਕਾਂ ਅਤੇ ਆਪਣੇ ਦੇਸ਼ ਦੀ ਭ੍ਰਿਸ਼ਟ ਸਰਕਾਰ ਦਾ ਮੁਕਾਬਲਾ ਤਰਕਸ਼ੀਲ ਤੇ ਵਿਗਿਆਨਕ ਸੋਚ ਅਪਣਾ ਕੇ ਕਰੀਏ ਜੋ ਸਾਡੀ ਅਨਪੜ੍ਹਤਾ, ਅੰਧਵਿਸ਼ਵਾਸਾਂ, ਪਛੜੇਪਣ, ਰੂੜੀਵਾਦੀ ਵਿਚਾਰਾਂ ਤੇ ਵਹਿਮਾਂ ਭਰਮਾਂ ਦਾ ਨਜਾਇਜ ਫਾਇਦਾ ਉਠਾ ਕੇ ਸਾਨੂੰ ਗਰੀਬੀ ਦੀ ਦਲਦਲ ਵਿਚ ਬੁਰੀ ਤਰਾਂ ਧੱਸ ਰਹੇ ਹਨ। ਬੱਸ ਲੋੜ ਹੈ ਤੇ ਸਿਰਫ ਸਾਨੂੰ ਆਪਣੇ ਦੇਸ਼ ਦੇ ਬੁਰੀ ਤਰਾਂ ਨਾਲ ਪੱਛੜੇ ਤੇ ਅਨਪੜ੍ਹਤਾ ਭਰੇ ਸਮਾਜਿਕ ਢਾਂਚੇ ਨੂੰ ਪੂਰੀ ਤਰ੍ਹਾਂ ਬਦਲਣ ਦੀ।

ਇਸ ਲਈ ਆਪਣੇ ਹੱਕ ਦੇ ਲਈ ਆਓ ਇਕਮੁੱਠ ਹੋ ਕੇ ਹੰਭਲਾ ਮਾਰੀਏ ਤੇ ਆਪਣੀ ਕਿਸਮਤ ਦੇ ਮਾਲਕ ਆਪ ਬਣਕੇ ਇਸ ਗੰਦੇ ਭ੍ਰਿਸ਼ਟਾਚਾਰ ਵਿਚ ਬੁਰੀ ਤਰਾਂ ਨਾਲ ਡੁੱਬੇ ਸਮਾਜਿਕ ਢਾਂਚੇ ਨੂੰ ਬਦਲੀਏ ਅਤੇ ਆਪਣੇ ਦੇਸ਼ ਨੂੰ ਖੁਸ਼ਹਾਲ ਬਣਾਈਏ।

***



# ਗਰਭਵਤੀ ਔਰਤਾਂ ਦੀ ਸਿਹਤ ਬਾਰੇ ਗੱਲਬਾਤ

*(ਔਰਤ ਰੋਗਾਂ ਦੀ ਮਾਹਿਰ ਡਾ: ਗੁਰਦੀਪ ਕੌਰ ਨਾਲ, ਗਰਭਵਤੀ ਔਰਤਾਂ ਦੀ ਸਿਹਤ ਬਾਰੇ ਡਾ: ਚਰਨਜੀਤ ਕੌਰ ਵਲੋਂ ਕੀਤੀ ਗੱਲਬਾਤ ਦੇ ਕੁਝ ਅੰਸ਼ ਅਦਾਰਾ ਤਰਕਸ਼ੀਲ ਛਾਪਣ ਦੀ ਖੁਸ਼ੀ ਮਹਿਸੂਸ ਕਰ ਰਿਹਾ ਹੈ।)*

ਪ੍ਰਸ਼ਨ : ਡਾ: ਗੁਰਦੀਪ ਕੌਰ ਜੀ, ਤੁਸੀਂ ਸਭ ਤੋਂ ਪਹਿਲਾਂ ਤਾਂ ਇਹ ਦੱਸੋ ਕਿ ਗਰਭ ਦੇ ਸਮੇਂ ਦੌਰਾਨ ਔਰਤ ਨੂੰ ਕਿਹੜੀਆਂ ਗੱਲਾਂ ਦਾ ਧਿਆਨ ਰੱਖਣਾ ਚਾਹੀਦਾ ਹੈ ।

ਉੱਤਰ : ਗਰਭ ਦੇ ਸਮੇਂ ਦੌਰਾਨ ਔਰਤ ਦੀ ਸਿਹਤ ਚੰਗੀ ਹੋਣੀ ਬੇਹੱਦ ਜ਼ਰੂਰੀ ਹੈ ਕਿਉਂਕਿ ਜੇਕਰ ਮਾਂ ਦੀ ਸਿਹਤ ਚੰਗੀ ਹੋਵੇਗੀ ਤਾਂ ਕੁਦਰਤੀ ਤੌਰ ਤੇ ਬੱਚੇ ਦੀ ਸਿਹਤ ਚੰਗੀ ਹੀ ਹੋਵੇਗੀ। ਮੈਂ ਤਾਂ ਬਲਕਿ ਇਥੋਂ ਤੱਕ ਕਹਾਂਗੀ ਕਿ ਕੇਵਲ ਗਰਭਵਤੀ ਔਰਤਾਂ ਨੂੰ ਹੀ ਨਹੀਂ ਸਗੋਂ ਵੈਸੇ ਵੀ ਹਰ ਔਰਤ ਨੂੰ ਆਪਣੀ ਸਿਹਤ ਦਾ ਖਿਆਲ ਰੱਖਣਾ ਚਾਹੀਦਾ ਹੈ। ਲੇਕਿਨ ਗਰਭ ਦੇ ਸਮੇਂ ਦੌਰਾਨ ਔਰਤ ਦਾ ਤੰਦਰੁਸਤ ਹੋਣਾ ਬੇਹੱਦ ਜਰੂਰੀ ਹੈ।

ਪ੍ਰਸ਼ਨ ਗਰਭ ਠਹਿਰਨ ਦੇ ਪਹਿਲੇ ਮਹੀਨਿਆਂ ਵਿਚ ਗਰਭਵਤੀ ਔਰਤਾਂ ਦੀ ਖੁਰਾਕ ਕਿਹੋ ਜਿਹੀ ਹੋਣੀ ਚਾਹੀਦੀ ਹੈ ?

ਉਤਰ ਗਰਭ ਦੇ ਪਹਿਲੇ ਮਹੀਨਿਆਂ ਵਿੱਚ ਔਰਤਾਂ ਨੂੰ ਉਲਟੀਆਂ ਵਗੈਰਾ ਆਉਂਦੀਆਂ ਨੇ ਜਾਣੀ Nausea ਬਹੁਤ ਹੁੰਦਾ ਹੈ। ਸੋ ਉਨਾਂ ਨੂੰ ਭਾਰੀ ਖਾਣਾ ਪਚਾਉਣਾ ਮੁਸ਼ਕਲ ਹੁੰਦਾ ਹੈ । ਪਰ ਫੇਰ ਵੀ ਗਰਭਵਤੀ ਔਰਤ ਨੂੰ ਜੋ ਚੰਗਾ ਲਗਦਾ ਹੈ, ਮਤਲਬ ਟੇਸਟ ਮੁਤਾਬਿਕ ਭੋਜਨ ਲੈਂਦੇ ਰਹਿਣਾ ਚਾਹੀਦਾ ਹੈ। ਲੇਕਿਨ ਪਹਿਲੇ 3 ਮਹੀਨਿਆਂ ਵਿਚ ਹਲਕਾ ਭੋਜਨ ਲੈਣਾ ਚਾਹੀਦਾ ਹੈ। ਪ੍ਰੰਤੂ ਉਸ ਤੋਂ ਬਾਅਦ ਗਰਭਵਤੀ ਔਰਤ ਦੀ ਖੁਰਾਕ ਪੂਰੀ ਤਰਾਂ ਪੌਸ਼ਟਿਕ ਹੋਣੀ ਚਾਹੀਦੀ ਹੈ ।

ਪ੍ਰਸ਼ਨ ਪੌਸ਼ਟਿਕ ਖੁਰਾਕ ਤੋਂ ਤੁਹਾਡਾ ਕੀ ਭਾਵ ਹੈ ? ਖਾਸ ਕਰਕੇ ਗਰਭਵਤੀ ਔਰਤ ਦੇ ਭੋਜਨ ਵਿਚ ਕਿਹੜੇ ਤੱਤਾਂ ਦੀ ਬਹੁਤਾਤ ਹੋਣੀ ਚਾਹੀਦੀ ਹੈ ?

ਉੱਤਰ ਪੌਸ਼ਟਿਕ ਖੁਰਾਕ ਤੋਂ ਭਾਵ ਸੰਤੁਲਿਤ ਭੋਜਨ। ਜਿਸ ਵਿਚ ਕਾਰਬੋਹਾਈਡ੍ਰੇਟਸ, ਪ੍ਰੋਟੀਨ, ਫੈਟਸ, ਆਇਰਨ, ਕੈਲਸ਼ੀਅਮ ਤੇ ਵਿਟਾਮਿਨਜ਼ ਦੀ ਲੋੜ ਹੁੰਦੀ ਹੈ। ਕਿਉਂਕਿ ਮਾਂ ਨੂੰ ਵੀ ਆਪਣੀ ਸਿਹਤ ਲਈ ਪੂਰੀ ਖੁਰਾਕ ਦੀ ਲੋੜ ਹੁੰਦੀ ਹੈ ਤੇ ਬੱਚੇ ਨੂੰ ਵੀ ਲੋੜ ਹੁੰਦੀ ਹੈ। ਇਹ ਤੱਤ ਜੇਕਰ ਮਾਂ ਵਿਚ ਘੱਟ ਹੋਣਗੇ ਤਾਂ ਬੱਚੇ ਨੇ ਤਾਂ ਆਪਣੀ ਲੋੜ ਮੁਤਾਬਿਕ ਮਾਂ ਵਿਚੋਂ ਪੂਰੇ ਕਰ ਲੈਣੇ ਨੇ ਪਰ ਮਾਂ ਦੀ ਸਿਹਤ ਉਤੇ ਇਸ ਦਾ ਬੁਰਾ ਅਸਰ ਹੁੰਦਾ ਹੈ। ਮਾਂ ਕਮਜ਼ੋਰ ਹੋ ਜਾਂਦੀ ਐ।

ਪ੍ਰਸ਼ਨ : ਡਾਕਟਰ ਸਾਹਿਬ ਸਾਨੂੰ ਇਹ ਦੱਸੋ ਕਿ ਇਹ ਤੱਤ ਸਾਨੂੰ ਕਿਹੜੀਆਂ ਚੀਜ਼ਾਂ ਵਿਚੋਂ ਮਿਲਦੇ ਨੇ ਅਰਥਾਤ ਕਿੰਨਾ ਦੁੱਧ ਕਿਹੜਾ ਤੇ ਕਿੰਨਾ ਫਲ, ਕਿੰਨਾ ਸਲਾਦ, ਕਿੰਨੀ ਰੋਟੀ ਆਦਿ ਲੈਣੇ ਚਾਹੀਦੇ ਨੇ ?

ਉੱਤਰ : ਤੀਸਰੇ ਮਹੀਨੇ ਤੋਂ ਬਾਅਦ ਔਰਤ ਦੀ ਪੂਰੀ ਖੁਰਾਕ ਹੋਣੀ ਚਾਹੀਦੀ ਹੈ ਜਿਸ ਵਿਚ ਦੁੱਧ ਦੀ ਮਾਤਰਾ ਜਿਆਦਾ ਹੋਣੀ ਚਾਹੀਦੀ ਹੈ ਘੱਟੋ ਘੱਟ ਇਕ ਕਿੱਲੋ ਦੁੱਧ ਉਸ ਨੂੰ ਰੋਜਾਨਾ ਲੈਣਾ ਚਾਹੀਦੈ। ਚਾਹੇ ਦਹੀਂ ਦੇ ਰੂਪ ਵਿੱਚ ਲਵੇ, ਚਾਹੇ ਪਨੀਰ ਦੇ ਰੂਪ ਵਿਚ ਤੇ ਚਾਹੇ ਕਿਸੇ ਵੀ ਰੂਪ ਵਿਚ ਲਵੇ, ਕਿਉਂਕਿ ਕੈਲਸ਼ੀਅਮ ਨਾਲ ਹੀ ਬੱਚੇ ਦੀਆਂ ਹੱਡੀਆਂ ਬਣਨੀਆਂ ਨੇ ਤੇ ਇਸ ਤਰਾਂ ਬੱਚਾ ਮਾਂ ਨੂੰ ਕਮਜੋਰ ਨਹੀਂ ਕਰੇਗਾ। ਜੋ ਵੀ ਮੌਸਮ ਦਾ ਫਲ ਐ ਉਹ ਜਰੂਰ ਲੈਣਾ ਚਾਹੀਦੈ ਕਿਉਂਕਿ ਸਟੋਰ ਕੀਤੇ ਫਲਾਂ ਵਿਚ ਤੱਤ ਵੀ ਘਟ ਜਾਂਦੇ ਨੇ ਤੇ ਮਹਿੰਗੇ ਵੀ ਮਿਲਦੇ ਨੇ। ਇਸੇ ਤਰਾਂ ਮੌਸਮ ਅਨੁਸਾਰ ਹੀ ਸਲਾਦ ਲੈਣਾ ਚਾਹੀਦਾ ਹੈ। ਆਮ ਕਰਕੇ ਲੇਡੀਜ਼ ਕੱਚੀਆਂ ਸਬਜ਼ੀਆਂ ਘੱਟ ਲੈਂਦੀਆਂ ਨੇ। ਉਹਨਾਂ ਨੂੰ ਹਰੀਆਂ ਸਬਜ਼ੀਆਂ, ਪਾਲਕ, ਚਲਾਈ ਦਾ ਸਾਗ, ਬੰਦ ਗੋਭੀ ਆਦਿ ਜਰੂਰ ਲੈਣੇ ਚਾਹੀਦੇ ਨੇ। ਕਿਉਂਕਿ ਪਾਲਕ ਆਦਿ ਪੱਤੇ ਵਾਲੀਆਂ ਸਬਜ਼ੀਆਂ ਵਿਚ ਆਇਰਨ ਜਿਆਦਾ ਮਾਤਰਾ ਵਿਚ ਹੁੰਦੀ ਹੈ ।

ਪ੍ਰਸ਼ਨ : ਗਰਭਵਤੀ ਔਰਤਾਂ ਨੂੰ ਦੇਸੀ ਘਿਉ ਕਿੰਨੀ ਮਾਤਰਾ ਵਿਚ ਲੈਣਾ ਚਾਹੀਦੈ ? ਕਿਉਂਕਿ ਇਹ ਆਮ ਸੋਚਿਆ ਜਾਂਦੈ ਕਿ ਦੇਸੀ ਘਿਉ ਬਹੁਤ ਫਾਇਦੇਮੰਦ ਹੈ ਅਤੇ ਇਸ ਨਾਲ ਡਿਲੀਵਰੀ ਸੌਖੀ ਹੁੰਦੀ ਹੈ। ਤੁਸੀਂ ਸਾਨੂੰ ਦੱਸੋ ਕੀ ਸੱਚਮੁੱਚ ਹੀ ਇਸ ਦਾ ਫਾਇਦਾ ਹੈ ? ਜਾਂ ਇਸ ਦਾ ਕੋਈ ਨੁਕਸਾਨ ਤਾਂ ਨਹੀਂ ?

ਉੱਤਰ : ਗਰਭਵਤੀ ਔਰਤ ਲਈ ਦੇਸੀ ਘਿਉ ਘੱਟ ਮਾਤਰਾ ਵਿਚ ਲੈਣਾ ਹੀ ਫਾਇਦੇਮੰਦ ਹੋ ਸਕਦੈ ਭਾਵ ਜਿੰਨਾ ਕਿ ਅਸੀਂ ਆਮ ਲੈਂਦੇ ਹਾਂ। ਜਿਆਦਾ ਮਾਤਰਾ ਵਿਚ ਨੁਕਸਾਨ ਹੋ ਸਕਦੈ ਕਿਉਂਕਿ ਇਸ ਨਾਲ ਬਲੱਡ ਪ੍ਰੈਸ਼ਰ ਆਦਿ ਵੀ ਵਧ ਜਾਂਦੈ।

ਪ੍ਰਸ਼ਨ : ਗਰਭ ਦੌਰਾਨ ਔਰਤ ਦੀ ਸਿਹਤ ਨੂੰ ਕਿਹੋ ਜਿਹੇ ਖਤਰਿਆਂ ਦਾ ਸਾਹਮਣਾ ਕਰਨਾ ਪੈ ਸਕਦਾ ਹੈ ?

ਉੱਤਰ : ਗਰਭਵਤੀ ਔਰਤ ਨੂੰ ਇਸ ਸਮੇਂ ਦੌਰਾਨ ਕਈ ਖਤਰੇ ਆ ਸਕਦੇ ਨੇ ਜਿਵੇਂ ਖੂਨ ਦੀ ਕਮੀ, ਬਲੱਡ ਪ੍ਰੈਸ਼ਰ ਦਾ ਵਧ ਜਾਣਾ। ਕਈ ਵਾਰੀ ਖੂਨ ਪੈਣਾ ਸ਼ੁਰੂ ਹੋ ਜਾਂਦੇ ਜੇਕਰ ਔਲ ਵਗੈਰਾ ਅੱਗੇ ਆ ਰਹੀ ਹੋਵੇ।

ਪ੍ਰਸ਼ਨ : ਡਾਕਟਰ ਸਾਹਿਬ ਅਗਰ ਗਰਭਵਤੀ ਔਰਤ ਸਾਹਮਣੇ ਕੋਈ ਅਜਿਹੀ ਸਮੱਸਿਆ ਆਉਂਦੀ ਹੈ ਤਾਂ ਉਸ ਨੂੰ ਕੀ ਕਰਨਾ ਚਾਹੀਦਾ ਹੈ ?

ਉੱਤਰ : ਅਗਰ ਇਸ ਤਰ੍ਹਾਂ ਦਾ ਕੋਈ ਵੀ ਖਤਰਾ ਬਣਦਾ ਹੈ ਤਾਂ ਔਰਤ ਨੂੰ ਨੇੜੇ ਦੇ ਸਿਹਤ ਕੇਂਦਰ ਵਿਚ ਜਾ ਕੇ ਡਾਕਟਰੀ ਮੁਆਇਨਾ ਕਰਵਾਉਣਾ ਚਾਹੀਦੈ। ਜਰਾ ਜਿੰਨੀ ਢਿੱਲ ਮੱਠ ਵੀ ਕਈ ਵਾਰ ਬਹੁਤ ਵੱਡਾ ਖਤਰਾ ਪੈਦਾ ਕਰ ਸਕਦੀ ਹੈ। ਡਾਕਟਰ ਦੀ ਸਲਾਹ ਅਨੁਸਾਰ ਹੀ ਚੱਲਣਾ ਚਾਹੀਦਾ ਹੈ।

ਪ੍ਰਸ਼ਨ : ਗਰਭਵਤੀ ਔਰਤ ਨੂੰ ਕਿੰਨੇ ਆਰਾਮ ਦੀ ਲੋੜ ਹੁੰਦੀ ਹੈ ਤੇ ਉਸ ਨੂੰ ਕਿਹੜੀ ਕਸਰਤ ਕਰਨੀ ਚਾਹੀਦੀ ਹੈ ?

ਉੱਤਰ : ਉਸ ਨੂੰ ਕੋਈ ਵਿਸ਼ੇਸ਼ ਕਸਰਤ ਦੀ ਲੋੜ ਨਹੀਂ। ਰੋਜਮਰਾ ਦੇ ਘਰ ਦੇ ਕੰਮ ਹੀ ਉਸ ਦੀ ਕਸਰਤ ਨੇ। ਉਸ ਨੂੰ ਇਹ ਕਰਦੇ ਰਹਿਣਾ ਚਾਹੀਦੈ। ਦਿਨ ਵਿਚ ਘੱਟੋ ਘੱਟ 2 ਕੁ ਘੰਟੇ ਜਰੂਰ ਆਰਾਮ ਕਰਨਾ ਚਾਹੀਦੈ ਤੇ ਜੇ ਹੋ ਸਕੇ ਤਾਂ ਖੱਬੇ ਪਾਸੇ ਹੀ ਲੇਟਣਾ ਚਾਹੀਦੈ ਪਰ ਜੇਕਰ ਇਸ ਤੋਂ ਪਹਿਲਾਂ ਕੋਈ ਗਰਭਪਾਤ ਹੋ ਚੁੱਕਾ ਹੋਵੇ ਤਾਂ ਆਰਾਮ ਦੀ ਜਿਆਦਾ ਲੋੜ ਹੁੰਦੀ ਹੈ ਤੇ ਡਾਕਟਰੀ ਮੁਆਇਨੇ ਦੀ ਵੀ ਜਲਦੀਂ ਲੋੜ ਹੁੰਦੀ ਹੈ। ਪਰ ਅਜਿਹੇ ਕੇਸਾਂ ਵਿਚ ਡਾਕਟਰ ਦੀ ਸਲਾਹ ਨਾਲ ਹੀ ਚੱਲਣਾ ਚਾਹੀਦੈ ਕਿਉਂਕਿ ਵਾਰ ਵਾਰ ਵਾਰ ਗਰਭਪਾਤ ਹੋਣ ਨਾਲ ਮਾਂ ਦੀ ਸਿਹਤ ਤੇ ਵੀ ਬੁਰਾ ਅਸਰ ਪੈਂਦਾ ਹੈ ਅਤੇ ਮਾਨਸਿਕ ਧੱਕਾ ਵੀ ਲਗਦੈ ।

ਪ੍ਰਸ਼ਨ : ਗੁਰਦੀਪ ਜੀ, ਕਿਨ੍ਹਾਂ ਹਾਲਤਾਂ ਵਿਚ ਗਰਭਪਾਤ ਹੋਣ ਦੇ ਜ਼ਿਆਦਾ ਚਾਨਸ ਹੁੰਦੇ ਹਨ ?

ਉੱਤਰ : ਜੇਕਰ ਕੁਦਰਤੀ ਨਿਯਮ ਅਨੁਸਾਰ ਬੱਚੇ ਦੇ ਬਣਨ ਵਿਚ ਕੋਈ ਰੁਕਾਵਟ ਹੋਵੇ ਜਾਂ ਕੋਈ ਹੋਰ ਅਬਨਾਰਮੈਲਟੀ ਹੋਵੇ ਤਾਂ ਕੁਦਰਤੀ ਤੌਰ ਤੇ ਵੀ ਅਬਾਰਸ਼ਨ ਹੋ ਜਾਂਦੈ।

ਗਰਭਪਾਤ ਹੋਣ ਦਾ ਖਤਰਾ ਜ਼ਿਆਦਾਤਰ ਤੀਜੇ ਜਾਂ ਚੌਥੇ ਮਹੀਨੇ ਤੱਕ ਹੁੰਦਾ ਹੈ। ਕਈ ਵਾਰ ਹਾਰਮੋਨਜ਼ ਦੀ ਕਮੀ ਕਰਕੇ ਵੀ ਅਬਾਰਸ਼ਨ ਹੋ ਜਾਂਦੈ ਕਿਉਂਕਿ ਇਸ ਸਮੇ ਵਿਚ ਔਲ ਪੂਰੇ ਹਾਰਮੋਨਜ਼ ਬਣਾਉਣ ਸ਼ੁਰੂ ਕਰਦੀ ਹੈ। ਸੋ ਇਹਨਾਂ ਮਹੀਨਿਆਂ ਵਿਚ ਜਿਆਦਾ ਆਰਾਮ ਤੇ ਡਾਕਟਰੀ ਸਲਾਹ ਦੀ ਲੋੜ ਹੁੰਦੀਹੈ।

ਪ੍ਰਸ਼ਨ : ਕੀ ਕੋਈ ਹੋਰ ਕਾਰਨ ਵੀ ਹੋ ਸਕਦੈ ਅਬਾਰਸ਼ਨ ਦਾ ?

ਉੱਤਰ : ਹਾਂ। ਕਈ ਵਾਰੀ ਬੱਚੇਦਾਨੀ ਦਾ ਮੂੰਹ ਜਿਆਦਾ ਖੁੱਲਿਆ ਹੁੰਦੈ। ਉਸ ਕਰਕੇ ਵੀ ਅਬਾਰਸ਼ਨ ਹੋ ਸਕਦੈ ਪਰ ਅੱਜਕੱਲ ਇਸ ਨੂੰ ਰੋਕਣ ਲਈ ਅਸੀਂ ਸ਼ਿਰੋਧਕਰ ਸਟਿੱਚ ਲਗਾ ਦਿੰਨੇ ਆਂ । ਜਿਸ ਨਾਲ ਇਹ ਖਤਰਾ ਟਲ ਜਾਂਦੈ।

ਪ੍ਰਸ਼ਨ : ਡਾਕਟਰ ਸਾਹਿਬ ਗਰਭ ਸਮੇਂ ਔਰਤ ਨੂੰ ਇਕ ਧੁਣਕ ਦਾ ਟੀਕਾ ਲਗਾਇਆ ਜਾਂਦੈ, ਇਹ ਕਿਸ ਸਮੇਂ ਲਗਵਾਉਣਾ ਚਾਹੀਦੈ ?

ਉੱਤਰ : ਗਰਭਵਤੀ ਔਰਤ ਲਈ ਟੈਟਨਸ ਭਾਵ ਧੁਣਕ ਦਾ ਟੀਕਾ ਬਹੁਤ ਹੀ ਜਰੂਰੀ ਹੈ। ਇਹ ਟੀਕੇ ਚੌਥੇ ਤੇ ਪੰਜਵੇਂ ਮਹੀਨੇ, ਭਾਵ ਇਕ ਮਹੀਨੇ ਦੇ ਵਕਫੇ ਨਾਲ ਦੋ ਟੀਕੇ, ਲਗਦੇ ਨੇ ਜੇ ਕਿਸੇ ਕਾਰਨ ਪਹਿਲਾਂ ਇਹ ਟੀਕਾ ਨਾ ਲਗਵਾਇਆ ਜਾ ਸਕੇ ਤਾਂ ਡਲਿਵਰੀ ਹੋਣ ਤੋਂ ਘੱਟੋ ਘੱਟ ਇੱਕ ਮਹੀਨਾ ਪਹਿਲਾਂ ਤਾਂ ਜਰੂਰ ਹੀ ਇਹ ਟੀਕਾ ਲੱਗਿਆ ਹੋਣਾ ਚਾਹੀਦੈ ।

ਪ੍ਰਸ਼ਨ : ਗੁਰਦੀਪ ਜੀ ਸਾਡੇ ਪੇਂਡੂ ਲੋਕਾਂ ਵਿਚ ਕੁਝ ਗੱਲਾਂ ਪ੍ਰਚਲਤ ਹਨ ਕਿ ਬਿਜਲੀ ਚਮਕਣ ਨਾਲ ਟੈਟਨਸ ਦਾ ਡਰ ਹੁੰਦਾ ਹੈ। ਪ੍ਰਸੂਤਾ ਔਰਤ ਨੂੰ ਸ਼ੀਸ਼ਾ ਆਦਿ ਵੀ ਵੇਖਣ ਨਹੀਂ ਦਿੱਤਾ ਜਾਂਦਾ ਤੇ ਬਿਜਲੀ ਦੀ ਚਮਕ ਤੋਂ ਵੀ ਬਚਾਇਆ ਜਾਂਦੈ । ਕੀ ਇਹਨਾਂ ਚੀਜਾਂ ਨਾਲ ਵੀ ਟੈਟਨਸ ਹੋ ਸਕਦੈ ?

ਉੱਤਰ : ਨਹੀਂ ਜੀ, ਅਜਿਹੀ ਕੋਈ ਗੱਲ ਨਹੀਂ, ਇਹ ਸਭ ਵਹਿਮ ਨੇ। ਪਰ ਨਾੜੂ ਕੱਟਣ ਵੇਲੇ ਧਿਆਨ ਦੇਣ ਦੀ ਲੋੜ ਹੈ ਕਿ ਜਿਸ ਬਲੇਡ ਆਦਿ ਨਾਲ ਨਾੜੂ ਕੱਟਿਆ ਜਾਵੇ ਉਹ ਉਬਾਲਿਆ ਹੋਣਾ ਚਾਹੀਦੈ। ਕਈ ਵਾਰ ਪਿੰਡਾਂ ਵਿਚ ਰੰਬੇ ਆਦਿ ਨਾਲ ਕੱਟ ਕੇ ਉਪਰ ਸੁਆਹ ਵਗੈਰਾ ਲਗਾ ਦਿੱਤੀ ਜਾਂਦੀ ਹੈ, ਇਹ ਬੇਹੱਦ ਖਤਰਨਾਕ ਹੈ ਕਿਉਂਕਿ ਟੈਟਨਸ ਦੇ ਜਿਹੜੇ ਸਪੋਰਜ਼ ਹੁੰਦੇ ਨੇ ਉਹ ਗੋਹੇ ਵਿਚ ਸਭ ਤੋਂ ਜਿਆਦਾ ਹੁੰਦੇ ਹਨ।

ਪ੍ਰਸ਼ਨ : ਕਿੰਨੇ ਕਿੰਨੇ ਸਮੇਂ ਬਾਅਦ ਡਾਕਟਰ ਨੂੰ ਚੈਕਅੱਪ ਕਰਵਾਉਂਦੇ ਰਹਿਣਾ ਚਾਹੀਦਾ ਹੈ ?

ਉਤਰ : 6 ਮਹੀਨੇ ਤੱਕ ਤਾਂ ਇਕ ਇਕ ਮਹੀਨੇ ਬਾਅਦ ਡਾਕਟਰੀ ਚੈਕਅਪ ਜਰੂਰੀ ਹੈ ਲੇਕਿਨ ਉਸ ਤੋਂ ਬਾਅਦ 15 ਦਿਨਾਂ ਬਾਅਦ ਚੈਕਅਪ ਜ਼ਰੂਰੀ ਹੈ.। ਸਮੇਂ ਸਿਰ ਚੈਕਅਪ ਕਰਵਾਉਣ ਨਾਲ ਇਕ ਤਾਂ ਗਰਭਵਤੀ ਔਰਤ ਦਾ ਖੂਨ, ਪਿਸ਼ਾਬ, ਬਲੱਡ ਗਰੁੱਪ ਤੇ ਬਲੱਡ ਪ੍ਰੈਸ਼ਰ ਆਦਿ ਚੈਕ ਹੋ ਜਾਂਦੇ ਨੇ ਤੇ ਭਾਰ ਆਦਿ ਬਾਰੇ ਵੀ ਪਤਾ ਲੱਗ ਜਾਂਦੈ। ਬੱਚੇ ਬਾਰੇ ਵੀ ਪਤਾ ਲਗਦਾ ਰਹਿੰਦੈ। ਇਸ ਤੋਂ ਇਲਾਵਾ ਡਲਿਵਰੀ ਸਮੇਂ ਆਉਣ ਵਾਲੇ ਖਤਰਿਆਂ ਬਾਰੇ ਅਗਾਊਂ ਜਾਣਕਾਰੀ ਮਿਲ ਜਾਂਦੀ ਹੈ।

---

## ਵੱਡੇ ਭਾਗ

ਜਗਜੀਤ ਦਾ ਵਿਆਹ ਹੋਇਆ, ਘਰ ਵਿਚ ਬਹੁਤ ਖੁਸ਼ੀਆਂ ਮਨਾਈਆਂ ਗਈਆਂ । ਨੂੰਹ ਸੁਜਾਤਾ ਵੀ ਚੰਨ ਦਾ ਟੁਕੜਾ ਸੀ । ਘਰ ਆਈ ਨੂੰਹ ਉਤੋਂ ਸੱਸ ਨੇ ਪਾਣੀ ਵਾਰ ਕੇ ਪੀਤਾ ਅਤੇ ਬੁੱਢ-ਸੁਹਾਗਣ ਹੋਣ ਅਤੇ ਸੌ ਪੁੱਤਰਾਂ ਦੀ ਮਾਂ ਬਣਨ ਦਾ ਆਸ਼ੀਰਵਾਦ ਦਿੱਤਾ । ਇਕ ਸਾਲ ਸੁਜਾਤਾ ਮਾਂ ਬਨਣ ਵਾਲੀ ਸੀ । ਸੱਸ ਨੇ ਮੁੰਡਾ ਹੋਣ ਲਈ ਸੌ-ਸੌ ਸੁੱਖਾਂ ਸੁੱਖੀਆਂ ਪਰ ਲੜਕੀ ਨੇ ਜਨਮ ਲਿਆ । ਸਾਰਾ ਪਰਿਵਾਰ ਨਿਰਾਸ਼ ਹੋ ਗਿਆ । ਸੁਜਾਤਾ ਫੇਰ ਮਾਂ ਬਣਨ ਵਾਲੀ ਸੀ। ਸੁੱਖਾਂ ਸੁੱਖੀਆਂ ਗਈਆਂ। ਲੜਕੇ ਨੇ ਜਨਮ ਲਿਆ । ਖੁਸ਼ੀਆਂ ਮਨਾਈਆਂ ਗਈਆਂ । ਜਗਜੀਤ ਨੇ ਕੰਪਿਉਟਰ ਤੋਂ ਟੇਵਾ ਬਣਵਾਇਆ। ਮੁੰਡੇ ਦੀ ਕਿਸਮਤ ਚੰਗੀ ਦੱਸੀ ਸੀ, ਉਸ ਦੇ ਆਸੇ ਪਾਸੇ ਕਾਰਾਂ ਅਤੇ ਅਫਸਰਾਂ ਨੇ ਘੁੰਮਣਾ ਸੀ । ਮੁੰਡਾ ਜੁਆਨ ਹੋਇਆ ਅਤੇ ਟ੍ਰੈਫਿਕ ਪੁਲਿਸ 'ਚ ਸਿਪਾਹੀ ਭਰਤੀ ਹੋ ਗਿਆ । ਅੱਧਖੜ ਜਗਜੀਤ ਟੇਵੇ ਬਾਰੇ ਸੋਚ ਰਿਹਾ ਸੀ । ਉਸਦਾ ਲੜਕਾ ਕਾਰਾਂ 'ਚ ਘਿਰਿਆ ਰਹਿੰਦਾ ਸੀ ਪਰ ਕਾਰ ਮਾਲਕ ਨਹੀਂ ਬਣ ਸਕਿਆ । ਉਹ ਅਫਸਰਾਂ 'ਚ ਸੀ, ਪਰ ਆਪ ਅਫਸਰ ਨਹੀਂ ਸੀ ।

ਪ੍ਰਵੀਨ ਕੌਰ ਮੁੱਲਾਂਪੁਰ

---

ਜੇ ਤਿਲ ਵਧੇ ਨਾ ਘਟਦੀ ਰਾਈ,
ਬਾਬੇ ਕਿਉਂ ਅਸਾਲਟਾਂ ਰਖਦੇ ਭਾਂਈ ।
ਮਾਇਆ ਨੂੰ ਨਾਗਨੀ ਕਹਿੰਦੇ ਬਾਬੇ
ਬੰਗਲੀਂ ਕਾਰੀਂ ਰਹਿੰਦੇ ਬਾਬੇ ।



*ਲਘੂ ਨਾਟਕ*

# ਓਪਰੀ ਸ਼ੈਅ

*ਹਰਜੀਤ ਵੈਦ ਘਲੋਟੀ*

### ਪਾਤਰ

| | | | | | |
|---|---|---|---|---|---|
| ਬੁੱਢੀ | ਮਤਾਬੋ | 50 ਸਾਲ | ਬੁੱਢੀ ਦੀ ਨੂੰਹ | ਮੀਤੋ | 28 ਸਾਲ |
| ਬੁੱਢੀ ਦਾ ਮੁੰਡਾ | ਮੋਠੂ | 32 ਸਾਲ | ਬੁੱਢੀ ਦਾ ਪੋਤਾ | ਰੋਡੂ | 2 ਸਾਲ |
| ਸੇਠ | ਦੌਲੇ ਸ਼ਾਹ | 60 ਸਾਲ | ਚੱਕੀ ਵਾਲਾ ਤੇ ਸਾਧ | | |

ਸਮਾਂ : ਸ਼ਾਮ ਦਾ ਵੇਲਾ

### ਬੁੱਢੀ ਦੇ ਘਰ ਦਾ ਦ੍ਰਿਸ਼

ਮਤਾਬੋ : (ਹਾਕ ਮਾਰਦੀ ਹੋਈ ) ...... ਮੋਠੂ .... ਵੇ ਮੋਠੂ .... ਵੇ ਸੁਣ ਵੀ ਲਿਆ ਕਰ । ਆਥਣ ਹੋਇਆ ਪਿਆ। ਅੰਦਰੇ ਬੈਠਾ ਬੀੜੀਆਂ ਫੂਕੀ ਜਾਨੈਂ ।

ਮੋਠੂ : ( ਬੀੜੀ ਦੇ ਕਸ਼ ਮਾਰਦਾ ਹੋਇਆ ਦੁਖੀ ਹੋਇਆ ਬਾਹਰ ਆਉਂਦਾ ਹੈ। ) ...... ਕਿਉਂ ... ਕਾਵਾਂ ਰੌਲੀ ਪਾਈ ਐ ? ਥੋਤੋਂ ਮੇਰੀਆਂ ਬੀੜੀਆਂ ਵੀ ਨੀ ਜ਼ਰ ਹੁੰਦੀਆਂ ਲੋਕੀਂ ਏਨਾ ਏਨਾ ਕੁਸ਼ ਖਾਂਦੇ ਐ ।

ਮੀਤੋ : ( ਥੋੜ੍ਹੀ ਨਰਮੀ ਨਾਲ) . . . . ਰੋਡੂ ਦੇ ਭਾਪਾ ! ਕਿਉਂ ਗੁੱਸੇ ਹੁੰਨੈ ? . . . . . ਬੇਬੇ ਦਾ ਤਾਂ ਭਲਾ ਸੁਭਾਅ ਈ ਇਹੋ ਜਿਹਾ। ਨਾਲੇ ਆਪਾਂ ਗਰੀਬ ਆਦਮੀ ਕਿਉਂ ਲੋਕਾਂ ਦੀਆਂ ਰੀਸਾਂ ਕਰੀਏ । ਨਸ਼ਾ ਤਾਂ ਇੱਕੋ . . . . ?

ਮੋਠੂ : ( ਥੋੜਾ ਨਰਮ ਹੁੰਦਾ ਹੋਇਆ) . . . ਹਾਂ . . . . ਦੱਸ ਕੀ ਗੱਲ ਐ ?

ਮੀਤੋ : ਰੋਡੂ ਦੇ ਭਾਪਾ, ਕੱਲ ਦਾ ਆਂਟਾ ਮੁਕਿਆ ਵਿਐ ।

ਮੋਠੂ : (ਗੁੱਸੇ ਨਾਲ) : . . . . ਨਾ ਫੇਰ ਮੈਂ ਕੀ ਕਰਾਂ ?

ਮਤਾਬੋ : (ਗੁੱਸੇ ਨਾਲ) . . . ਤੂੰ ਕੀ ਕਰਨਾ ? . . . ਚੱਕੀ ਤੇ ਪੀਹਣਾ (ਦਾਣੇ) ਫੂਕ ਆ ।

ਰੋਡੂ : (ਤੋਤਲੀ ਆਵਾਜ਼ ਚੋਂ ) . . . ਮੈਂ ਵੀ ਭਾਪੇ ਦੇ ਨਾਲ ਈ ਦਾਊਂਗਾ।

ਮੋਠੂ : (ਬੀੜੀ ਦੇ ਕਸ਼ ਮਾਰਦਾ ਹੋਇਆ) . . . . ਚੱਲ ਫਿਰ ਨਿੱਕਰ ਪਾ ਪਹਿਲਾਂ। ਫੇਰ ਲੈ ਕੇ ਜਾਉਂਗਾ।

ਮਤਾਬੋ : ਵੇ ਜੁਆਕ ਨੂੰ ਨਾ ਨਾਲ ਲਿਜਾਈਂ। ਮੁਸ਼ਕਣੇ ਸਾਬਣ ਨਾਲ ਨਲਾਇਆ ਹੋਇਆ ।

ਰੋਡੂ : (ਰਿਹਾੜ ਕਰਦਾ ਹੋਇਆ) . . ਮੈਂ ਤਾਂ ਦਾਉਂਗਾ . . . ਮੈਂ ਤਾਂ ਦਾਉਂਗਾ . . . !

ਮੀਤੋ : ਵੇ ਉਹ ਤੈਨੂੰ ਚੱਕੂ ਕਿ ਪੀਹਣਾ ਚੱਕੂ ?

ਰੋਡੂ : ਮੈਂ ਤਾਂ ਭਾਪੇ ਦੀ ਉਂਦਲ ਫੜ ਕੇ ਈ ਤਲਾ ਦਾਉਂਗਾ ।

(ਮੀਤੋ ਮੋਠੂ ਨੂੰ ਪੀਹਣਾ ਚੁਕਾਉਂਦੀ ਹੈ ਤੇ ਮੋਠੂ ਨਵੀਂ ਬੀੜੀ ਲਾਉਂਦਾ ਹੈ । ਬੱਚਾ ਵੀ ਨਾਲ ਤੁਰਦਾ ਹੈ, ਭੱਜ ਕੇ ਮੂਹਰੇ ਹੁੰਦਾ ਹੈ )

ਮਤਾਬੋ : ਵੇ ਤੂੰ ਇਨੂੰ ਘਰੇ ਈ ਛੱਡ ਜਾ । . . . ਚੰਗਾ . . . (ਮੀਤੋ ਨੂੰ) . . . ਨੀ ਉਹਦੇ ਸਿਰ ਤੇ ਤਾਂ ਥੁੱਕ ਦੇਣਾ ਸੀ । . . . (ਆਪਣੇ ਆਪ ) . . . . ਦੱਸ ਭੋਰਾ ਭਰ ਜਵਾਕ ਐ । ਉਹ ਵੀ ਨੀ ਸਾਂਭਿਆ ਜਾਂਦਾ ਇਹ ਤੋਂ ।

ਮੀਤੋ : ਬੇਬੇ ! ਐਵੇਂ ਨਾ ਬਾਹਲੇ ਵਹਿਮ ਕਰਿਆ ਕਰ। ਕੁਛ ਨੀਂ ਹੁੰਦਾ । (ਦੋਵੇਂ ਜਾਂਦੇ ਹਨ )

### ਸੇਠ ਦੀ ਦੁਕਾਨ ਦਾ ਦ੍ਰਿਸ਼

ਰੋਡੂ : ਭਾਪਾ, ਮੈਨੂੰ ਬਬਲ ਗੰਦ (ਗਮ) ਲੈ ਦੇ ।

ਮੋਠੂ : ਚੁੱਪ ਕਰ ਓਏ, ਤੂੰ ਸਾਰਾ ਦਿਨ ਬਬਲ ਗੰਦ ਨਾਲ ਈ ਨੀ ਰੱਜਦਾ ।

ਰੋਡੂ : ਨਾ ਤੂੰ ਕਿਹਲਾ ਸਾਲਾ ਦਿਨ ਬੀਲੀਆਂ ਨਾਲ ਲੱਜਦਾਂ ?

ਮੋਠੂ : (ਨਰਮ ਹੁੰਦਾ ਹੋਇਆ) . . . ਪੁੱਤ ਮੇਰੇ ਕੋਲ ਅੱਜ ਪੈਸੇ ਨੀ ।

ਰੋਡੂ : ਪੀਹਣੇ 'ਚੋਂ ਕਣਕ ਈ ਵੇਚ ਦੇ । ਨਾਲੇ ਤੂੰ ਵੀ ਬੀਲੀਆਂ ਲੈ ਲਈਂ ।

ਮੋਠੂ : (ਪੀਹਣੇ ਚੋਂ ਕਣਕ ਵੇਚਦਾ ਹੈ।) ਸੇਠਾ ਕਿੰਨੇ ਦੀ ਹੋਗੀ ਕਣਕ ?

ਸੇਠ : ਪੂਰੇ ਪੰਜਾਂ ਦੀ ਹੋਗੀ ਭਾਈ . . . .

ਮੋਠੂ : ਸੇਠਾ ਅੱਗੇ ਤਾਂ ਏਨੀ ਕਣਕ ਸੱਤ ਦੀ ਹੋ ਜਾਂਦੀ ਐ ?

ਸੇਠ : (ਹੱਸਦਾ ਹੋਇਆ) . . . ਹੀਂ . . ਹੀਂ . . . ਹੀਂ . . ਗੱਲ ਇਹ ਐ ਬਈ, ਬਰਸਾਤ ਕਰਕੇ ਕਣਕ ਥੋੜੀ ਜੀ ਮੰਦੀ ਹੋ ਗੀ ।

ਮੋਠੂ : ਚੰਗਾ, ਲਾਲਾ ਤੇਰੀ ਮਰਜੀ ਐ।

ਸੇਠ : ਉਹ ਮਰਜੀ ਤਾਂ ਤੇਰੇ ਨਾਲ ਈ ਐ। ਤਿੰਨ ਰੁਪਈਏ ਤੈਥੋਂ ਬੀੜੀਆਂ ਦੇ ਪਹਿਲਾਂ ਲੈਣੇ ਐ। ਤੇ ਬਾਕੀ ਬਚੇ ਦੋ । ਹੋਰ ਦੱਸ ਹੁਣ ਬਾਕੀ ਪੈਸਿਆਂ ਦਾ ਕੀ ਲੈਣਾ ?

ਮੋਠੂ : ਚੰਗਾ ਲਾਲਾ ਫੇਰ ਇੱਕ ਰੁਪਿਆ ਦੀ ਬੀਆਂ ਦੇ ਬੰਡਲ ਦੇ ਦੇ ਤੇ ਬਾਕੀ . . .

ਰੋਡੂ : (ਮੋਠੂ ਦੀ ਗੱਲ ਕੱਟ ਕੇ ਕਾਹਲੀ ਨਾਲ) . . . . ਲਾਲੇ ਮੈਨੂੰ . . . ਮੈਨੂੰ ..... ਵੀ ਬਬਲ ਗੰਦ ਦੇ ਦੇ।

(ਲੈ ਕੇ ਚਲੇ ਜਾਂਦੇ ਹਨ । ਮੋਠੂ ਬੰਡਲ 'ਚੋਂ ਬੀੜੀ ਕੱਢ ਕੇ ਜਲਾਉਂਦਾ ਹੈ ਤੇ ਬਾਕੀ ਪੀਹਣਾ ਚੁੱਕ ਕੇ ਚੱਕੀ ਤੇ ਪਹੁੰਚ ਜਾਂਦੇ ਹਨ)

**ਚੱਕੀ ਦਾ ਦ੍ਰਿਸ਼**

ਮੋਠੂ : ਚੱਕੀ ਫੀਟਰਾ ਲੈਟ ਹੈਗੀ ? . . . . (ਬੀੜੀ ਦਾ ਕਸ਼ ਮਾਰਦਾ ਹੋਇਆ)

ਚੱਕੀ ਫਿਟਰ : ਹਾਂ . . . . ਹੈਗੀ . . . ਹੈਗੀ ਆ । ਛੇਤੀ ਛੇਤੀ ਪੀਹਣਾ ਤੋਲ ਕੇਰਾਂ ।

(ਮੋਠੂ ਕੰਡੇ ਤੇ ਪੀਹਣਾ ਧਰਦਾ ਹੈ ਤੇ ਬੱਚਾ ਵੀ ਕੋਲ ਖੜ੍ਹ ਜਾਂਦਾ ਹੈ । ਜਦੋਂ ਪੀਹਣਾ ਤੋਲ ਕੇ ਚੱਕਣ ਲਗਦਾ ਹੈ ਤਾਂ ਬੱਚਾ ਅਚਾਨਕ ਹੀ ਉੱਚੀ ਉੱਚੀ ਰੋਣ ਲੱਗ ਜਾਂਦਾ ਹੈ । ਮੋਠੂ ਪੀਹਣਾ ਉਥੇ ਹੀ ਛੱਡ ਕੇ ਛੇਤੀ ਨਾਲ ਰੋਡੂ ਨੂੰ ਚੁੱਕ ਕੇ ਘਰ ਨੂੰ ਭੱਜਦਾ ਹੈ । ਬੱਚਾ ਘਰ ਜਾਂਦੇ ਤੱਕ ਉੱਚੀ ਉੱਚੀ ਚੀਕਾਂ ਮਾਰਦਾ ਹੈ)

ਮਤਾਬੋ : (ਹੈਰਾਨੀ ਤੇ ਗੁਸੇ ਨਾਲ) . . . . ਵੇ ਕੀ ਹੋ ਗਿਆ ਇਹਨੂੰ ?

ਮੋਠੂ : ਪਤਾ ਨੀ ਕੀ ਹੋ ਗਿਆ, ਬੇਬੇ ? ਚੱਕੀ ਤੇ ਜਾਂਦੇ ਸਾਰੀ ਹੀ ਉੱਚੀ ਉੱਚੀ ਚੀਕਾਂ ਮਾਰਨ ਲੱਗ ਗਿਆ ।

ਮਤਾਬੋ : (ਜਿਆਦਾ ਗੁਸੇ ਵਿਚ) . . . . . ਵੇ ਤੈਨੂੰ ਕਿਹਾ ਸੀ । ਚੱਕੀ ਬਹੁਤ ਕੈੜੀ ਐ । ਮੁੰਡੇ ਨੂੰ ਉੱਥੇ ਨਾ ਲਿਜਾਈਂ ।

ਮੀਤੋ : (ਅੰਦਰੋਂ ਕਾਹਲੀ ਨਾਲ ਆ ਕੇ ਬੱਚੇ ਨੂੰ ਚੁੱਕਦੀ ਹੈ) . . . ਰੋਡੂ . . . ਰੋਡੂ ..... ਪੁੱਤ ਕੀ ਹੋ ਗਿਆ ਤੈਨੂੰ ?

(ਬੱਚਾ ਬੋਲਦਾ ਨਹੀਂ ਬੱਸ ਰੋਈ ਜਾਂਦਾ ਹੈ )

ਮਤਾਬੋ : ਵੇ ਲਗਦਾ ਇਹਨੂੰ ਉਪਰੀ ਝਾਂਕਨਾ ਹੋਗੀ । ਛੇਤੀ ਛੇਤੀ ਡੇਰੇ ਆਲੇ ਬਾਬੇ ਕੋਲ ਲੈ ਜਾਉ ।

(ਸਾਰਾ ਪਰਿਵਾਰ ਭੱਜਿਆ ਭਜਿਆ ਡੇਰੇ ਜਾਂਦਾ ਹੈ । ਅੱਗੇ ਸਾਧੂ ਤੇ ਉਸਦੇ ਚੇਲੇ ਬੀੜੀਆਂ ਸਿਗਰਟਾਂ ਤੇ ਸੁੱਖੇ ਆਲੀਆਂ ਚਿਲਮਾਂ ਆਦਿ ਦੇ ਕਸ਼ ਮਾਰਦੇ ਹਨ । ਬੱਚਾ ਸਾਧਾਂ ਨੂੰ ਦੇਖ ਕੇ ਹੋਰ ਉੱਚੀ ਉੱਚੀ ਰੋਣ ਲੱਗਦਾ ਹੈ)

ਮੀਤੋ : (ਕਾਹਲੀ ਕਾਹਲੀ) . . . . ਬਾਬਾ ਜੀ . . . . ਬਾਬਾ ਜੀ . . . . ਸਾਡੇ ਬੱਚੇ ਵੱਲ ਨਿਗਾਹ ਮਾਰਿਓ ?

ਸਾਧ : (ਅੰਤਰ ਧਿਆਨ ਹੋਣ ਦਾ ਪਾਖੰਡ ਕਰਕੇ) . . . . ਹੂੰ . . . ਇਸ ਕੋ ਓਪਰੀ ਸ਼ੈਅ ਚਿੰਬੜ ਗਈ ਹੈ । (ਗੁਸੇ ਵਿੱਚ ) ..... ਬੜੀ ਦੁਸ਼ਟ ਐ......? ਬੜੀ ਨਹਿਸ਼ ਐ ?

ਮਤਾਬੋ : (ਹੱਥ ਜੋੜ ਕੇ) ...... ਬਾਬਾ ਜੀ ਕਰੋ ਕੋਈ ਉਪਾਅ ?

ਸਾਧ : ਢਾਲੇ ਦਾ ਸਾਮਾਨ ਲਿਆਓ ਪਹਿਲਾਂ । ਕਾਲਾ ਕੁੱਕੜ, ਪੰਜ ਮੀਟਰ ਕਾਲਾ ਕੱਪੜਾ, ਪੰਜ ਸੌ ਇੱਕ ਰੁਪਿਆ। ਉਹ ਡੇਰੇ ਦੀ ਭੇਟਾ ਤੇ ਹੋਰ ਕਾਲੇ ਮਾਂਹ, ਕਾਲੀ ਸਰੋਂ, ਇੱਕ ਨਾਰੀਅਲ, ਸੱਤ ਰੰਗਾਂ ਦਾ ਧਾਗਾ ਕਾਲੇ ਕੱਪੜੇ 'ਚ ਬੰਨ ਕੇ ਬੱਚੇ ਦੇ ਸਿਰ ਉਪਰੋਂ ਛੁਆ ਕੇ ਵਗਦੇ ਪਾਣੀ ਵਿਚ ਤਾਰ ਕੇ ਆਓ । ਜੇਕਰ ਬੱਚੇ ਦੀ ਭਲੀ ਚਾਹਤੇ ਹੈ ।

ਮਤਾਬੋ: ਨਹੀਂ ..... ਨਹੀਂ .... ਬਾਬਾ ਜੀ ਅਸੀਂ ਢਾਲਾ ਭਾਂਵੇ ਪੈਸੇ ਫੜ ਕੇ ਨਾ ਕਰੀਏ । ਜਰੂਰ ਕਰਾਂਗੇ ।

ਮੀਤੋ : ਤੁਸੀਂ ਬਾਬਾ ਜੀ, ਇਹਦਾ ਮਾੜਾ ਮੋਟਾ ਟਿਕਾਅ ਕਰੋ।

ਸਾਧ ਬੱਚੇ ਦਾ ਹੱਥ ਹੌਲਾ ਕਰਦਾ ਹੈ ਤੇ ਫੇਰ ਬੱਚੇ ਨੂੰ ਚੁੱਕ ਕੇ ਘਰ ਲੈ ਆਉਂਦੇ ਹਨ । ਪੈਸਾ ਧੇਲਾ ਫੜ ਕੇ ਢਾਲੇ ਦਾ ਸਮਾਨ ਪੂਰਾ ਕਰਕੇ ਸਾਧ ਨੂੰ ਦੇ ਆਉਂਦੇ ਹਨ । ਬੱਚਾ ਥੱਕ ਹਾਰ ਕੇ ਰੋਂਦਾ ਰੋਂਦਾ ਚੁੱਪ ਕਰ ਜਾਂਦਾ ਹੈ ਤੇ ਸੌਂ ਜਾਂਦਾ ਹੈ । ਬੱਚੇ ਦੇ ਸੌਂ ਜਾਣ ਤੋਂ ਬਾਅਦ ਸਾਰਾ ਪਰਿਵਾਰ ਵੀ ਰੋਟੀ ਟੁੱਕ ਖਾ ਕੇ ਸੌਂ ਜਾਂਦਾ ਹੈ । ਰਾਤ ਲੰਘ ਜਾਂਦੀ ਹੈ । ਸਵੇਰੇ ਸਾਰੇ ਖੁਸ਼ੀ ਖੁਸ਼ੀ ਉਠਦੇ ਹਨ ਤੇ ਬੱਚਾ ਵੀ ਉੱਠਦਾ ਹੈ । ਪਰਿਵਾਰ ਵਾਲੇ ਉਸ ਨੂੰ ਚੁੱਕ ਕੇ ਪਿਆਰ ਨਾਲ ਗੋਦ ਵਿਚ ਲੈ ਲੈਂਦੇ ਹਨ । ਸਾਰੇ ਪਰਿਵਾਰ ਦੇ ਮੈਂਬਰ ਬੱਚੇ ਦੇ ਦੁਆਲੇ ਇਕੱਠੇ ਹੋ ਜਾਂਦੇ ਹਨ ।

ਮਤਾਬੋ : ਮੇਰੇ ਰੋਡੂ ਪੁੱਤ ਨੂੰ ਕੀ ਹੋ ਗਿਆ ਸੀ । ਕਾਹਤੋਂ ਏਨਾ ਰੋਇਆ ਸੀ । (ਬੜੇ ਪਿਆਰ ਨਾਲ ਬੱਚੇ ਦੇ ਮੂੰਹ ਕੋਲ ਮੂੰਹ ਕਰਕੇ) ਚੰਗਾ ਦੱਸ ਮੇਰੇ ਹੋਣੇ ਪੁੱਤ ....! ਚੱਕੀ ਤੇ ਤੈਨੂੰ ਕੀ ਦਿਖਿਆ ਸੀ । ਮੈਂ ਤੈਨੂੰ ਮਿੱਠਾ ਪਰੌਂਠਾ ਲਾਹ ਕੇ ਦਊਂਗੀ । ਦੱਸ ਮੇਰਾ ਸੋਹਣਾ ਪੁੱਤ ।

ਰੋਡੂ : ਹੈਂ . . . ਬੇਬੇ . . . ਹੈ . ਬੇਬੇ . . . .! ਜਦੋਂ ਭਾਪਾ ਤਕਲੀ ਤੋਂ (ਕੰਡੇ ਤੋਂ) ਕਣਕ ਦੀ ਬੋਲੀ (ਬੋਰੀ) ਤੱਕਣ ਲੱਦਿਆ ਤਾਂ . . . ਕਲਾ . . . ਹੈਂ (ਬਹੁਤ ਧਿਆਨ ਨਾਲ ਸੁਣਦੇ ਹਨ) ਭਾਪੇ ਦੇ ਹੱਥ 'ਚ ਫੜੀ ਮਘਦੀ ਬੀਲੀ . . . ਕਲਾ . . . ਮੇਰੇ ਮੋਦੇਂ ਤੇ ਲੱਦਗੀ ਤੀ । ਲਾਲੇਂ ਮੇਲੇ ਮੋਦੇ ਤੇ ਥਾਲਾ (ਛਾਲਾ) ਹੋ ਗਿਆ (ਦਿਖਾਉਂਦਾ ਹੈ) ਆਹ ਦੇਖੋ । ਲਾਲੇ ਮੇਰੇ ਧੱਗੇ 'ਚ ਗਲੀ ਹੋਦੀ ।

(ਸਾਰੇ ਪਰਿਵਾਰ ਵਾਲੇ ਜਦੋਂ ਬੱਚੇ ਦਾ ਮੋਢਾ ਦੇਖਦੇ ਹਨ ਤਾਂ ਉਹਨਾਂ ਦੇ ਮੂੰਹ ਅੱਡੇ ਰਹਿ ਜਾਂਦੇ ਹਨ । )

**ਪਰਦਾ ਡਿੱਗਦਾ ਹੈ।**



ਵਿਸ਼ੇਸ਼ ਰਿਪੋਰਟ :

# ਫੌਜੀ ਦੀ ਰੂਹ

ਰਾਜਿੰਦਰਜੀਤ

ਸਮੇਂ ਸਮੇਂ ਸਾਡੇ ਲੋਕਾਂ ਵਿਚ ਅਜਿਹੀਆਂ ਗੱਲਾਂ ਫੈਲ ਜਾਂ ਫੈਲਾਈਆਂ ਜਾਂਦੀਆਂ ਹਨ, ਜਿੰਨਾਂ ਨੂੰ ਪੜ੍ਹ ਸੁਣ ਕੇ ਸਮਾਜ ਦੇ ਇੱਕ ਚੇਤਨ ਹਿੱਸੇ ਨੂੰ ਚਿੰਤਾ ਹੋਣੀ ਸੁਭਾਵਿਕ ਹੈ । ਉਂਝ ਵੀ ਲੋਕ ਕਿਸੇ ਵੀ ਛੋਟੀ ਵੱਡੀ ਗੱਲ ਨੂੰ ਜੋ ਰਹੱਸਮਈ ਜਾਪਦੀ ਹੋਵੇ, ਹਰ ਸਮੇਂ ਮੰਨਣ ਲਈ ਤਿਆਰ ਬਰ ਤਿਆਰ ਰਹਿੰਦੇ ਹਨ । ਭਾਰਤ ਚੀਨ ਬਾਰਡਰ ਤੇ 1968 ਵਿੱਚ ਬਰਫ ਹੇਠਾਂ ਦਬਣ ਕਾਰਨ ਮਾਰੇ ਗਏ ਇੱਕ ਫੌਜੀ ਹਰਭਜਨ ਸਿੰਘ ਬਾਰੇ ਕਿਹਾ ਜਾ ਰਿਹਾ ਹੈ ਕਿ ਉਸਦੀ ਰੂਹ ਕਥਿਤ ਤੌਰ ਤੇ ਡਿਊਟੀ ਕਰਦੀ ਹੈ, ਉਸ ਦੇ ਹੁੰਦਿਆਂ ਸਰਹੱਦ 'ਤੇ ਤਾਈਨਾਤ ਬਾਕੀ ਫੋਰਸ ਨੂੰ ਉਥੋਂ ਹਟਾ ਲਿਆ ਜਾਂਦਾ ਹੈ, ਸਮੇਂ ਸਮੇਂ ਤੇ ਫੌਜ ਉਸ ਨੂੰ ਤਰੱਕੀਆਂ ਦਿੰਦੀ ਹੈ, ਫੌਜੀ ਰੁਟੀਨ ਅਨੁਸਾਰ ਹਰ ਵਰ੍ਹੇ 2 ਮਹੀਨੇ ਦੀ ਛੁੱਟੀ ਕੱਟਣ ਉਸ ਦੀ ਰੂਹ ਕਪੂਰਥਲੇ ਨੇੜਲੇ ਆਪਣੇ ਪਿੰਡ ਕੂਕਾ ਆਉਂਦੀ ਹੈ , ਕਥਿਤ ਰੂਹ ਨੂੰ ਫੌਜੀ ਜਵਾਨ ਕਿਸੇ ਜ਼ਿੰਦਾ ਅਫਸਰ ਵਾਂਗ ਛੱਡ ਕੇ ਜਾਂ ਲੈ ਕੇ ਜਾਂਦੇ ਹਨ, 31 ਸਾਲ ਪਹਿਲਾਂ ਮਰੇ ਫੌਜੀ ਹਰਭਜਨ ਸਿੰਘ ਨੂੰ ਤਰੱਕੀਆਂ ਦੇ ਕੇ ਸਰਕਾਰ ਨੇ ਆਨਰੇਰੀ ਕੈਪਟਨ ਬਣਾ ਦਿੱਤਾ ਹੈ ਆਦਿ । ਪਿਛਲੇ ਕੁਝ ਸਮੇਂ ਤੋ ਅਖਬਾਰਾਂ ਵਿਚ ਮੋਟੀਆਂ ਮੋਟੀਆਂ ਸੁਰਖੀਆਂ ਹੇਠ ਪਾਠਕਾਂ ਨੇ ਇਹ ਖਬਰਾਂ ਪੜ੍ਹੀਆਂ ਹਨ । ਖਬਰਾਂ ਪੜ੍ਹਨ ਤੋਂ ਬਾਅਦ ਲਾਈ ਲੱਗ ਮਾਨਸਿਕਤਾ ਵਾਲੇ ਲੋਕ ਬੇਸ਼ੱਕ ਪਿੰਡ ਕੂਕਾ ਸਥਿਤ ਹਰਭਜਨ ਸਿੰਘ ਦੇ ਜੱਦੀ ਘਰ ਦੇ ਦਰਸ਼ਨਾਂ ਨੂੰ ਉਮੜ ਪਏ ਹੋਣ ਪਰ ਏਧਰ ਪੰਜਾਬ ਦੀਆਂ ਤਰਕਸ਼ੀਲ ਜਥੇਬੰਦੀਆਂ ਦੇ ਕਾਰਕੁਨਾਂ ਦਾ ਉਪਰੋਕਤ ਨਾਟਕ ਦੀ ਅਸਲੀਅਤ ਤੋਂ ਪਰਦਾ ਲਾਹੁਣ ਲਈ ਕਾਹਲੇ ਪੈਣਾ ਵੀ ਸੁਭਾਵਿਕ ਹੈ । ਉਪਰ ਲਿਖੀਆਂ ਚਮਤਕਾਰੀ ਘਟਨਾਵਾਂ ਦੀ ਭਾਂਵੇ ਭਾਰਤ ਸਰਕਾਰ ਦੇ ਗ੍ਰਹਿ ਜਾਂ ਰੱਖਿਆ ਮੰਤਰਾਲੇ ਨੇ ਪੁਸ਼ਟੀ ਨਹੀਂ ਕੀਤੀ ਪਰ ਸਾਦੇ ਕੱਪੜਿਆਂ ਵਿਚ ਫੌਜੀ ਜਵਾਨਾਂ ਦਾ ਕਥਿਤ ਰੂਹ ਨੂੰ ਛੱਡ ਕੇ ਜਾਂ ਲੈ ਕੇ ਜਾਣਾ ਸਾਡੇ ਮੁਲਖ ਦੀ ਰੱਖਿਆ ਨੀਤੀ ਦਾ ਵੀ ਮਜ਼ਾਕ ਉਡਾਉਂਦਾ ਹੈ ।

ਹਰਭਜਨ ਸਿੰਘ 9 ਫਰਵਰੀ 1966 ਨੂੰ ਪੰਜਾਬ ਰੈਜਮੈਂਟ ਵਿਚ ਸਿਪਾਹੀ ਭਰਤੀ ਹੋਇਆ ਸੀ ਅਤੇ ਬਾਅਦ ਵਿਚ 23 ਪੰਜਾਬ ਰੈਜਮੈਂਟ ਵਿਚ ਚਲਾ ਗਿਆ । 4 ਅਕਤੂਬਰ 1968 ਨੂੰ ਖੱਚਰਾਂ ਤੇ ਸਮਾਨ ਲਿਜਾ ਰਹੀ ਟੋਲੀ ਦੇ ਹਾਦਸੇ ਦਾ ਸ਼ਿਕਾਰ ਹੋ ਜਾਣ ਕਾਰਨ ਉਸਦੀ ਮੌਤ ਹੋ ਗਈ ਸੀ । ਮੌਤ ਸਮੇਂ ਉਸ ਦੀ ਮੰਗਣੀ ਹੋ ਚੁੱਕੀ ਸੀ । ਪਰ ਮੌਤ ਤੋਂ ਬਾਦ ਉਸ ਦੀ ਮੰਗੇਤਰ ਬੀਬੀ ਸੱਤਿਆ ਕੌਰ ਦਾ ਵਿਆਹ ਉਸ ਦੇ ਭਰਾ ਰਤਨ ਸਿੰਘ ਨਾਲ ਕਰ ਦਿੱਤਾ ਗਿਆ । ਉਸ ਦੀ ਮਾਤਾ ਅਮਰ ਕੌਰ ਅਤੇ ਭਰਾ ਭਰਜਾਈ ਸ਼ਰਧਾ ਵੱਸ ਅਨੇਕਾਂ ਕਿੱਸੇ ਹਰਭਜਨ ਸਿੰਘ ਦੀ ਕਥਿਤ ਆਤਮਾ ਬਾਰੇ ਸੁਣਾਉਂਦੇ ਹਨ । ਉਨ੍ਹਾਂ ਮੁਤਾਬਿਕ ਫੌਜੀ ਦੀ ਰੂਹ ਆਪਣੀ ਡਿਊਟੀ ਵਾਲੀ ਜਗ੍ਹਾ ਤੇ ਪੂਰੀ ਹੁਸ਼ਿਆਰੀ ਨਾਲ ਗਸ਼ਤ ਕਰਦੀ ਹੈ ਅਤੇ ਡਿਊਟੀ ਤੇ ਸੌਣ ਵਾਲੇ ਜਵਾਨਾਂ ਨੂੰ ਹਲੂਣ ਕੇ ਜਗਾ ਦਿੰਦੀ ਹੈ । ਇੱਥੋਂ ਤੱਕ ਕਿ ਉਸਨੇ ਫੌਜ ਦੇ ਉੱਚ ਅਫਸਰਾਂ ਨੂੰ ਇਹ ਵੀ ਕਹਿ ਛੱਡਿਆ ਹੈ ਕਿ ਉਸ ਦੀ ਡਿਊਟੀ ਵਾਲੀ ਥਾਂ ਤੋਂ ਕੜਾਕੇ ਦੀ ਠੰਡ ਅਤੇ ਬਰਫਬਾਰੀ ਦੇ ਦਿਨਾਂ ਵਿਚ ਸਾਰੇ ਜਵਾਨਾਂ ਨੂੰ ਬੇਸ਼ਕ ਉਥੋਂ ਹਟਾ ਲਿਆ ਜਾਵੇ ਕਿਉਂਕਿ ਉਸ ਦੀ ਰੂਹ ਪਹਿਰੇ ਤੇ ਹੁੰਦੀ ਹੈ । ਉਨ੍ਹਾਂ ਅਨੁਸਾਰ ਇੱਕ ਵਾਰ ਤਾਂ ਚੀਨੀ ਫੌਜ ਨੇ ਭਾਰਤੀ ਅਧਿਕਾਰੀਆਂ ਕੋਲ ਸ਼ਿਕਾਇਤ ਕੀਤੀ ਸੀ ਕਿ ਉਹ ਆਪਣੇ ਇੱਕ ਫੌਜੀ ਜਵਾਨ ਨੂੰ ਸਮਝਾ ਲੈਣ ਕਿਉਂਕਿ ਉਹ ਵੇਲੇ ਕੁਵੇਲੇ ਸਰਹੱਦ ਤੇ ਗਸ਼ਤ ਕਰਦਾ ਰਹਿੰਦਾ ਹੈ । ਰੂਹ ਨੂੰ ਪਤਾ ਲੱਗਣ ਤੇ ਉਸ ਨੇ ਚੈਲਿੰਜ ਕੀਤਾ ਕਿ ਜੇ ਚੀਨੀ ਫੌਜ ਉਸ ਨੂੰ ਫੜ੍ਹ ਸਕਦੀ ਹੈ ਤਾਂ ਫੜ੍ਹ ਲਵੇ । ਘਰ ਦੇ ਮੈਂਬਰਾਂ ਦਾ ਇਹ ਵੀ ਦਾਅਵਾ ਸੀ ਕਿ ਸਰਹੱਦੀ ਫੌਜ ਦੀਆਂ ਮੀਟਿੰਗਾਂ ਵਿਚ ਹਰਭਜਨ ਸਿੰਘ ਦੀ ਰੂਹ ਨੂੰ ਵਿਸ਼ੇਸ਼ ਸਨਮਾਨ ਨਾਲ ਬਿਠਾਇਆ ਜਾਂਦਾ ਹੈ ਤੇ ਕੌਮਾਂਤਰੀ ਮਸਲਿਆਂ ਵਿਚ ਉਸਦੀ ਰਾਇ ਲਈ ਜਾਂਦੀ ਹੈ।

ਇਸਤੋਂ ਇਲਾਵਾ ਡਿਊਟੀ ਵਾਲੀ ਥਾਂ ਵੀ ਰੂਹ ਲਈ ਵੱਖਰਾ ਕੁਆਟਰ, ਚਾਰ ਅਰਦਲੀ, ਮੰਜਾ ਬਿਸਤਰਾ, ਤੇ ਹੋਰ ਸਾਜੋ-ਸਮਾਨ ਮਿਲਿਆ ਹੋਇਆ ਹੈ । ਇੱਧਰ ਪਿੰਡ ਕੂਕਾ ਵਿਖੇ ਵੀ ਉਸ ਲਈ ਵੱਖਰੀ ਬੈਠਕ, ਵਰਦੀਆਂ, ਬੂਟ, ਚੱਪਲਾਂ, ਨਾਈਟ ਸੂਟ ਆਦਿ ਦਾ ਪੂਰਾ ਇੰਤਜਾਮ ਹੈ । ਘਰਦਿਆਂ ਅਨੁਸਾਰ, ਫੌਜੀ ਦੀ ਰੂਹ, ਜਿਸ ਨੂੰ ਉਹ ਬਾਬਾ ਜੀ ਕਹਿ ਕੇ ਸੰਬੋਧਨ ਕਰਦੇ ਹਨ, ਆਪਣੀ ਡਿਊਟੀ ਨੂੰ ਏਨੀ ਲਗਨ ਤੇ ਜਿੰਮੇਵਾਰੀ ਨਾਲ ਨਿਭਾਉਂਦੀ ਹੈ ਕਿ ਉਸ ਨੇ ਅਧਿਕਾਰੀਆਂ ਨੂੰ ਤਸੱਲੀ ਦਿੱਤੀ ਹੈ ਕਿ ਉਹ ਚੀਨ ਵਲੋਂ ਕੀਤੀ ਜਾਣ ਵਾਲੀ ਕਿਸੇ ਵੀ ਸ਼ਰਾਰਤ ਦੀ ਜਾਣਕਾਰੀ ਪੂਰੇ 72 ਘੰਟੇ ਪਹਿਲਾਂ ਉਹਨਾਂ ਨੂੰ ਦੇ ਦੇਵੇਗੀ । ਹਰ ਵਰ੍ਹੇ 15 ਸਤੰਬਰ ਤੋਂ 15 ਨਵੰਬਰ ਤੱਕ ਉਹ ਛੁੱਟੀ ਆਉਂਦੀ ਹੈ । ਇਸ ਵਾਰ ਜਦੋਂ 10 ਨਵੰਬਰ ਨੂੰ ਛੁੱਟੀ ਪੂਰੀ ਕਰਕੇ ਉਸਨੇ ਵਾਪਸ ਜਾਣਾ ਸੀ ਤਾਂ ਤਰਕਸ਼ੀਲਾਂ ਦੀਆਂ ਵੱਖ ਵੱਖ ਟੀਮਾਂ ਨੇ ਐਨ ਮੌਕੇ ਤੇ ਪਹੁੰਚ ਕੀਤੀ । ਸਾਦੇ ਕੱਪੜਿਆਂ ਵਿਚ ਦੋ ਫੌਜੀ ਟਾਟਾ ਸੂਮੋ ਗੱਡੀ ਵਿਚ ਉਸ ਨੂੰ ਲੈਣ ਆਏ । ਸਾਰਾ ਸਾਮਾਨ ਰੱਖੇ ਜਾਣ ਤੋਂ ਬਾਦ ਮਰਹੂਮ ਫੌਜੀ ਦੀ ਭਰਜਾਈ ਨੇ ਡਰਾਈਵਰ ਦੇ ਨਾਲ ਵਾਲੀ ਸੀਟ ਤੇ ਚਿੱਟਾ ਕੱਪੜਾ ਵਿਛਾ ਕੇ ਧੂਫ ਦਿੱਤੀ ਤੇ ਰੂਹ ਦੇ ਸੀਟ ਉੱਤੇ ਬਹਿ ਜਾਣ ਦਾ ਐਲਾਨ ਕੀਤਾ । ਪਰ ਦੇਖਿਆ ਗਿਆ ਕਿ ਸੀਟ ਉਸ ਦੇ ਵਜ਼ਨ ਨਾਲ ਹੇਠਾਂ ਵੱਲ ਲਿਫੀ ਨਹੀਂ ਸੀ ਅਤੇ ਨਾਂ ਹੀ ਬਾਰੀ ਆਪਣੇ ਆਪ ਬੰਦ ਹੋਈ ।

ਸਾਡੇ ਮਨਾਂ ਵਿਚ ਉਪਜਦੇ ਨਿੱਕੇ ਨਿੱਕੇ ਸਵਾਲ ਹੀ ਉਕਤ ਡਰਾਮੇ ਨੂੰ ਬੇਨਕਾਬ ਕਰਨ ਲਈ ਕਾਫੀ ਹਨ । ਜੇ ਫੌਜੀ ਮੌਤ ਤੋਂ ਬਾਦ ਵੀ ਮੌਜੂਦ ਸੀ ਤਾਂ ਉਸ ਦੀ ਮੰਗੇਤਰ ਦਾ ਵਿਆਹ ਉਸ ਦੇ ਭਰਾ ਨਾਲ ਕਿਉਂ ਕੀਤਾ ? ਜੇ ਰੂਹ ਨੇ ਕਿਸੇ ਵੀ ਸੰਭਾਵੀ ਚੀਨੀ ਹਮਲੇ ਦੀ ਅਗਾਊਂ ਸੂਚਨਾ ਦੇਣ ਦਾ ਵਾਅਦਾ ਕੀਤਾ ਹੈ ਤਾਂ ਖੁਫੀਆ ਅਤੇ ਹੋਰ ਇੰਟੈਲੀਜੈਂਸੀਆਂ ਦਾ ਖਰਚਾ ਕਰਨ ਦੀ ਕੀ ਲੋੜ ਹੈ ? ਜੇ ਰੂਹ ਇਕੱਲੀ ਹੀ ਸਰਹੱਦ ਦੀ ਰਾਖੀ ਲਈ ਕਾਫੀ ਹੈ ਤਾਂ ਕਾਰਗਿਲ ਦੀ ਜੰਗ ਵਿਚ ਹਜਾਰਾਂ ਜਵਾਨਾਂ ਨੂੰ ਬਲੀ ਕਿਉਂ ਚੜ੍ਹਾਇਆ ਗਿਆ ? ਸੱਚ ਤਾਂ ਇਹ ਹੈ ਕਿ ਕੁੱਝ ਅੰਧ ਵਿਸ਼ਵਾਸੀ ਫੌਜੀਆਂ ਅਤੇ ਲੋਕਾਂ ਦੁਆਰਾ ਅਜਿਹੀਆਂ ਹਾਸੋਹੀਣੀਆਂ ਗੱਲਾਂ ਦਾ ਫੈਲਾਇਆ ਜਾਣਾ ਉਨ੍ਹਾਂ ਦੀ ਆਪਣੀ ਅਗਿਆਨਤਾ ਤਾਂ ਹੈ ਹੀ, ਇਸ ਨਾਲ ਲੋਕਾਂ ਦਾ ਧਿਆਨ ਇਕ ਬੇਲੋੜੇ ਮੁੱਦੇ ਵਿਚ ਖਚਿਤ ਹੁੰਦਾ ਹੈ । ਭਾਰਤ ਸਰਕਾਰ ਦੀ ਇਸ ਮਸਲੇ ਸਬੰਧੀ ਚੁੱਪ ਨੂੰ ਦੇਖਦਿਆਂ ਹੋਇਆਂ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸਕੱਤਰ ਜਸਵੰਤ ਜੀਰਖ ਵਲੋਂ ਸਰਕਾਰ ਨੂੰ ਇੱਕ ਨੋਟਿਸ ਜਾਰੀ ਕੀਤਾ ਗਿਆ ਹੈ ਅਤੇ ਮੰਗ ਕੀਤੀ ਹੈ ਕਿ ਉਕਤ ਮਸਲੇ ਸਬੰਧੀ ਪਾਏ ਜਾਂਦੇ ਭੁਲੇਖਿਆਂ ਬਾਰੇ ਸਪਸ਼ਟੀਕਰਨ ਦਿੱਤਾ ਜਾਵੇ ਨਹੀਂ ਤਾਂ ਜਨਤਕ ਹਿੱਤ ਪਟੀਸ਼ਨ ਰਾਹੀਂ ਲੋਕਾਂ ਨੂੰ ਗੁਮਰਾਹ ਕਰਨ ਅਤੇ ਜਨਤਕ ਫੰਡਾਂ ਦੀ ਦੁਰਵਰਤੋਂ ਕਰਨ ਦੇ ਆਧਾਰ ਤੇ ਕਾਨੂੰਨੀ ਕਾਰਵਾਈ ਕੀਤੀ ਜਾਵੇਗੀ । ****

ਬਹਿਸ ਜਾਰੀ ਹੈ

# ਬ੍ਰਹਿਮੰਡ ਉਤਪਤੀ ਬਾਰੇ ਬਿੱਗ-ਬੈਂਗ ਸਿਧਾਂਤਕਾਰਾਂ ਤੇ ਈਸ਼ਵਰਵਾਦੀਆਂ ਦੀ ਸਾਂਝੀ ਸੋਚ

ਸੁਖਮੰਦਰ ਸਿੰਘ

ਬਿੱਗ-ਬੈਂਗ ਸਿਧਾਂਤਕਾਰ ਤੇ ਵਿਗਿਆਨੀ ਭਾਵੇ ਕਿੰਨਾ ਵੀ ਈਸ਼ਵਰਵਾਦੀ ਉਤਪਤੀ ਤੋਂ ਆਪਣੇ ਆਪ ਨੂੰ ਨਿਖੇੜਣ ਜਾਂ ਦੂਰ ਰੱਖਣ ਦਾ ਯਤਨ ਕਰਨ ਲੇਕਿਨ ਉਹ ਫਿਰ ਵੀ ਵਿਰੋਧੀ ਦਿਸ਼ਾਵਾਂ ਤੋ ਇੱਕ ਕੇਂਦਰ ਬਿੰਦੂ ਤੇ ਆ ਇਕੱਠੇ ਹੋ ਜਾਂਦੇ ਹਨ । ਇਹ ਵਿਚਾਰ ਕਿਥੋਂ ਉਪਜਿਆ ਕਿ ਬ੍ਰਹਿਮੰਡ ਤੇ ਪ੍ਰਕ੍ਰਿਤੀ ਦਾ ਮੂਲ ਤੱਤ ਸੂਖਮ ਅਗਨ ਦਾ ਅੰਡਾ ਹੈ ਤੇ ਅਗਨ ਅੰਡੇ ਦਾ ਮਹਾਂ ਧਮਾਕਾ ਹੋਣ ਨਾਲ ਬ੍ਰਹਿਮੰਡ ਸਮਾਂ ਪਦਾਰਥ ਤੇ ਗਤੀ ਦੀ ਉਤਪਤੀ ਸੈਕਿੰਡ ਦੇ ਖਰਬਵੇਂ ਹਿੱਸੇ ਦੌਰਾਨ ਹੋ ਗਈ । ਅਜਿਹੇ ਵਿਚਾਰ ਅਧਿਆਤਮਵਾਦ ਮਿਥਿਹਾਸਵਾਦ ਤੇ ਈਸ਼ਵਰਵਾਦ ਦੀ ਹੀ ਉਪਜ ਹਨ।

ਇਸ ਸਦੀ ਦੇ 80ਵੇਂ ਦਹਾਕੇ ਦੇ ਅੱਧ ਵਿੱਚ ਜੰਮੂ ਕਸ਼ਮੀਰ ਦੇ ਸ੍ਰੀ ਰਾਮ ਪਿਆਰੇ ਸਰਾਫ ਨੇ ਮਾਰਕਸਵਾਦੀ ਵਿਗਿਆਨਕ ਚਿੰਤਨਧਾਰਾ ਦਾ ਤਿਆਗ ਕਰਕੇ ਬ੍ਰਹਿਮੰਡੀ ਚੇਤਨਾ ਤੇ ਬਿੱਗ ਬੈਂਗ ਸਿਧਾਂਤ ਨੂੰ ਉੱਚਾ ਉਠਾਇਆ ਸੀ। ਆਰ ਪੀ ਸਰਾਫ ਤੇ ਉਸਦੇ ਮੁੱਠੀ ਭਰ ਚੇਲੇ ਕਦੇ ਬ੍ਰਹਿਮੰਡੀ ਚੇਤਨਾ ਕਦੇ ਬਿੱਗ ਬੈਂਗ ਰਾਹੀਂ ਬ੍ਰਹਿਮੰਡ ਦੀ ਉਤਪਤੀ ਦਾ ਛੱਜ ਕੁੱਟਣ ਲੱਗ ਪਏ। ਕਦੇ ਕਹਿਣ, ਤਾਈਚੈਨ ਕਾਲੀਆ ਕਿਰਨਾਂ ਜੋ ਰੋਸ਼ਨੀ ਦੀ ਰਫਤਾਰ ਤੋਂ ਸੈਂਕੜੇ ਗੁਣਾਂ ਤੇਜ ਦੌੜਦੀਆਂ ਹਨ ਦਾ ਰਾਕਟ ਬਣਾਕੇ ਬ੍ਰਹਿਮੰਡ ਤੋਂ ਬਾਹਰ ਜਾਇਆ ਜਾ ਸਕਦਾ ਹੈ । ਪ੍ਰੰਤੂ ਵਿਗਿਆਨਿਕ ਚਿੰਤਕਾ ਨੇ ਉਸਦੇ ਅਧਿਆਤਮਵਾਦੀ ਵਿਚਾਰਾਂ ਤੇ ਖੂਬ ਰਗੜਾ ਫੇਰਿਆ । ਯੂਰਪੀਨ ਵਿਚਾਰਾਂ ਦੇ ਬਜਾਰੂ ਫੋਕੜ ਮਾਲ ਦਾ ਕੁਝ ਵੀ ਮੁੱਲ ਨਾਂ ਪਿਆ। ਭਾਵੇ ਕੁਝ ਸਮਾਜਕ ਚਿੰਤਨਸ਼ੀਲ ਵਿਅਕਤੀ ਬਿੱਗ ਬੈਂਗ ਵਿਚਾਰਾਂ ਤੋਂ ਝੰਜੋੜੇ ਗਏ ਹੋਣ। ਸੋ ਬਿੱਗ ਬੈਂਗ ਸਮਰਥਕਾਂ ਨੂੰ ਸ੍ਰੀ ਮਾਨ ਸਰਾਫ ਤੋਂ ਹੀ ਅਧਿਆਤਮਵਾਦੀ ਤੇ ਈਸ਼ਵਰਵਾਦੀ ਵਿਚਾਰਧਾਰਾ ਵਿਗਿਆਨਕ ਵਿਚਾਰਧਾਰਾ ਨਾਲ ਟਾਕਰਾ ਲੈਂਦੀ ਆ ਰਹੀ ਹੈ ਤੇ ਬਿੱਗ ਬੈਂਗ ਸਿਧਾਂਤ ਵੀ ਉਸਦਾ ਇੱਕ ਵਿਕਸਤ ਰੂਪ ਹੈ।

ਇਸ ਗੱਲ ਨਾਲ ਕੋਈ ਫਰਕ ਨਹੀ ਪੈਂਦਾ ਕਿ ਈਸਾਈ ਮੱਤ ਅਨੁਸਾਰ ਸਰਿਸਟੀ ਦੀ ਰਚਨਾ ਸਤ ਸਾਲ ਵਿੱਚ ਹੋਈ ਤੇ ਪੁਰਾਤਨ ਹਿੰਦੂ ਮਤ ਅਨੁਸਾਰ ਬ੍ਰਹਮਾ ਨੇ 5 ਖਰਬ ਸਾਲ ਪਹਿਲਾ ਕੀਤੀ ਜਾਂ ਇੱਕ ਸੈਕਿੰਡ ਦੇ ਕਰੋੜਾਂ ਖਰਬਵੇਂ ਹਿੱਸੇ ਦੌਰਾਨ ਅੰਗਨ ਅੰਡੇ ਦੇ ਮਹਾਂ ਵਿਸਫੋਟ ਬਿੱਗ ਬੈਂਗ ਰਾਹੀਂ ਹੋਈ। ਪ੍ਰੰਤੂ ਦੋਵੇਂ ਵਿਰੋਧੀ ਧਿਰਾਂ ਬ੍ਰਹਿਮੰਡ ਦੀ ਉਤਪਤੀ ਸ਼ਮਾਂ ਤੇ ਅਣਹੋਂਦ ਚੋ ਹੋਂਦ ਮਿੱਥਣ ਵਿੱਚ ਇੱਕ ਮਤ ਹਨ। ਦੂਜਾ ਨੁਕਤਾ ਸੰਸਾਰ ਧਰਮ ਫਿਲਸਫੇ ਦਾ ਪੱਕਾ ਮਤ ਹੈ ਕਿ ਈਸ਼ਵਰ ਨੇ ਸਵੈ ਅਣਹੋਂਦ ਵਿਚੋਂ ਪ੍ਰਗਟ ਹੋ ਕੇ ਫਿਰ ਅਣਹੋਂਦ ਚੋਂ ਸਰਿਸ਼ਟੀ ਦੀ ਰਚਨਾ ਕੀਤੀ। ਇਸ ਤਰਾਂ ਬਿੱਗ ਬੈਂਗ ਸਿਧਾਂਤਕਾਰ ਵੀ ਅਣਹੋਂਦ ਨੂੰ ਬ੍ਰਹਿਮੰਡ ਤੇ ਸਰਿਸਟੀ ਦਾ ਸੋਮਾ ਦਰਸਾਉਂਦੇ ਹਨ। ਤੀਜਾ ਨੁਕਤਾ ਈਸ਼ਵਰਵਾਦੀ ਬ੍ਰਹਿਮੰਡੀ ਉਤਪਤੀ ਦਾ ਕਾਰਨ ਕਰਤਾਰੀ ਸ਼ਕਤੀ ਨੂੰ ਮੰਨਦੇ ਹੋਏ ਬਗੈਰ ਠੋਸ ਕਾਰਣ ਤੋਂ ਅਚਾਨਕ ਪੈਦਾ ਕੀਤੀ ਪ੍ਰਮਾਤਮਾ ਦੀ ਖੇਡ ਦਸਦੇ ਹਨ। ਜੇ ਸਰਿਸਟੀ ਰਚਨਾ ਰੱਬ ਦੀ ਖੇਡ ਹੈ ਜਿਸ ਨਾਲ ਰੱਬ ਜੀ ਖੇਡਦੇ ਰਹਿੰਦੇ ਹਨ ਤਾਂ ਫੇਰ ਰੱਬ ਦਾ ਮੁੱਖ ਕਾਰਜ ਕੀ ਸੀ? ਉਸੇ ਨੁਕਤੇ ਵਲ ਆਉਂਦੇ ਹਾਂ ਈਸ਼ਵਰਵਾਦੀ ਪਦਾਰਥਵਾਦੀ ਵਿਗਿਆਨਿਕ ਨਿਯਮਾਂ ਨੂੰ ਰੱਦ ਕਰਦੇ ਹੋਏ ਬ੍ਰਹਿਮੰਡ ਦੀ ਰਚਨਾ ਨੂੰ ਬਗੈਰ ਕਾਰਨ ਤੇ ਪ੍ਰਭਾਵ ਤੋਂ ਘਟੀ ਅਚਾਨਕ ਘਟਨਾ ਦਰਸਾਉਂਦੇ ਹਨ। ਉਸੇ ਲੀਹ ਤੇ ਚਲਦੇ ਬਿੱਗ ਬੈਂਗ ਵੀ ਵਿਗਿਆਨਿਕ ਨਿਯਮਾਂ ਦੇ ਅਹਿਮ ਰੋਲ ਨੂੰ ਅੱਖੋਂ ਉਹਲੇ ਕਰਕੇ ਸਰਵਉਚ ਕੁਦਰਤ ਦੇ ਨਿਯਮ 'ਸੁਪਰਨੇਚਰ ਲਾਅ' ਰਾਹੀ ਅਚਾਨਕ ਵਾਪਰੀ ਘਟਨਾ ਦਸਦੇ ਹਨ ਜਦ ਕਿ ਸਰਵਉੱਚ ਕੁਦਰਤ ਦਾ ਕੋਈ ਅਜਿਹਾ ਕਾਨੂੰਨ ਸਰਿਸਟੀ ਦੇ ਅੰਦਰ ਤੇ ਬਾਹਰ ਕ੍ਰਿਆਸ਼ੀਲ ਨਹੀ ਤੇ ਉਸ ਬਾਰੇ ਕੋਈ ਠੋਸ ਸਬੂਤ ਨਹੀ ਹੈ।

ਚੌਥਾ ਨੁਕਤਾ ਕੁਝ ਬਿੱਗ ਬੈਂਗ ਭੌਤਿਕ ਤੇ ਤਾਰਾ ਵਿਗਿਆਨੀ ਦਰਸਉਂਦੇ ਹਨ ਕਿ ਬ੍ਰਹਿਮੰਡ ਦੀ ਉਤਪਤੀ ਤੋਂ ਪਹਿਲਾ ਵਿਰੋਧੀ ਕਾਲਾ ਪਦਾਰਥ ਸੀ ਜਿਸ ਤੋਂ ਅਗਨ ਅੰਡਾ ਪੈਦਾ ਹੋ ਕੇ ਮਹਾਂਧਅਕਾ ਹੋਣ ਨਾਲ ਵਿਰੋਧੀ ਕਾਲੇ ਪਦਾਰਥ ਦੀ ਪਦਾਰਥ ਰਾਹੀ ਟੱਕਰ ਨਾਲ ਤਬਾਹ ਹੋ ਗਿਆ ਤੇ ਊਰਜਾ ਵਿਸ਼ਾਲ ਰੂਪ ਵਿੱਚ ਪੈਦਾ ਹੋ ਗਈ। ਕੁਝ ਦਾ ਵਿਚਾਰ ਹੈ ਕਿ ਕਰੋੜਾਂ ਰੋਸ਼ਨੀ ਵਰ੍ਹੇ ਦੂਰ ਤਾਰਾਮੰਡਲ ਕਾਲੇ ਪਦਾਰਥ ਦੇ ਬਣੇ ਹੋਏ ਹਨ ਉਹਨਾਂ ਵਿਚੋਂ ਕੁਝ ਕਹਿੰਦੇ ਹਨ ਬ੍ਰਹਿਮੰਡ ਦੇ ਬਾਹਰ ਕਾਲਾ ਪਦਾਰਥ ਹੈ ਕਾਲੇ ਪਦਾਰਥ ਵਿਚੋਂ ਵਿਸਫੋਟ ਹੋ ਕੇ ਰੋ ਸ਼ਨੀ ਪੈਦਾ ਹੋਈ।

ਸੈਂਕੜੇ ਸਾਲ ਪਹਿਲਾਂ ਅਰਬ ਦੇ ਕੁਬੋਲਾਂ ਸੂਫੀਆਂ ਨੇ ਆਪਣੇ ਧਰਮ ਗਰੰਥ ਜੋਹਾਰ ਵਿਚ ਕਾਲੇ ਪਦਾਰਥ ਦੀ ਕਲਪਨਾ ਕੀਤੀ ਹੈ । 'ਉਤਪਤੀ ਦੇ ਸਮੇਂ ਆਦਿ ਕਾਲੀ ਅਗਨ ਲਾਟ ਜੋ ਲਪਟ ਦੇ ਅੰਦਰੂਨੀ ਚੱਕਰ ਵਿਚ ਛੁਪੀ ਹੋਈ ਸੀ ਅੱਲਾ ਦੇ ਹੁਕਮ ਰਾਹੀਂ ਅਣਹੋਂਦ ਚੋਂ ਉੱਛਲ ਕੇ ਬਾਹਰ ਆਈ ਤੇ ਸ੍ਰਿਸ਼ਟੀ ਸਾਜੀ ਗਈ ।' ਇਸ ਤਰ੍ਹਾਂ ਬਾਈਬਲ ਦੀ ਪੁਸਤਕ ਜੀਨੀਅਸ ਵਿਚ ਲਿਖਿਆ ਹੈ, 'ਪ੍ਰਭੂ ਨੇ ਹੁਕਮ ਦਿੱਤਾ ਰੋਸ਼ਨੀ ਉਤਪੰਨ ਹੋਵੇ, ਰੋਸ਼ਨੀ ਪ੍ਰਗਟ ਹੋ ਗਈ ।' ਉਪਰੋਕਤ ਧਾਰਨਾਵਾਂ ਦੋਵੇਂ ਵੰਨਗੀਆਂ ਦੇ ਬਿਗ ਬੈਂਗ ਸਮਰਥਕਾਂ ਦੇ ਵਿਚਾਰਾਂ ਨਾਲ ਮੇਲ ਖਾਂਦੀਆਂ ਹਨ । ਕਾਲੇ ਪਦਾਰਥ ਦਾ ਵਿਚਾਰ ਕਾਲੀ ਅਗਨ ਲਾਟ ਨਾਲ ਤੇ ਰੋਸ਼ਨੀ ਪ੍ਰਗਟ ਹੋਣ ਦਾ ਮਹਾਂਵਿਸਫੋਟ 'ਚੋਂ ਉਪਜੀ ਰੋਸ਼ਨੀ ਨਾਲ। ਇਸ ਤਰ੍ਹਾਂ ਕਾਲੇ ਪਦਾਰਥ ਨਾਲ ਮੇਲ ਖਾਂਦੀ ਇੱਕ ਹੋਰ ਉਦਾਹਰਨ ਪੇਸ਼ ਹੈ -

ਕੇਂਦਰੀ ਆਸਟ੍ਰੇਲੀਆ ਮਾਰਨੇਡਾ ਲੋਕਾਂ ਦੇ ਮਹਾਂਪੁਰਖੇ ਮਿਥਿਹਾਸ ਵਿਚ ਦਰਜ ਹੈ -ਉਤਪਤੀ ਦੌਰਾਨ ਹਰ ਵਸਤੂ ਠੋਸ ਰੂਪ ਵਿਚ ਗਹਿਰਾਈ ਵਿਚ ਦੱਬੀ ਹੋਈ ਅੰਧਕਾਰਮਈ ਰਾਤ ਵਿੱਚ ਸਮਾਈ ਹੋਈ ਸੀ । (ਵਿਗਿਆਨੀ ਕਾਰਡਲ ਸੈਗਨ ਕਿਤਾਬ ਕੌਸਮੌਸ ਪੰਨਾ 212)

ਬਿੱਗ ਬੈਂਗ ਭੌਤਿਕ ਵਿਗਿਆਨੀਆਂ ਅਨੁਸਾਰ 15 ਤੋਂ 20 ਖਰਬ ਸਾਲ ਪਹਿਲਾਂ ਅਗਨ ਅੰਡੇ ਦੇ ਮਹਾਂਧਮਾਕੇ ਚੋਂ ਬ੍ਰਹਿਮੰਡ ਉਤਪੰਨ ਹੋ ਕੇ ਫੈਲ ਰਿਹਾ ਹੈ । ਜੋ 30 ਖਰਬ ਸਾਲ ਬਾਦ ਠੰਡਾ ਹੋ ਕੇ ਸੁੰਗੜ ਕੇ ਮੁੜ ਸੂਖਮ ਅਗਨ ਅੰਡੇ 'ਚ ਸਮਾਅ ਜਾਵੇਗਾ । ਉਸ ਦਾ ਫਿਰ ਮਹਾਂਧਮਾਕਾ ਹੋਵੇਗਾ ਤੇ ਮੁੜ ਸ੍ਰਿਸ਼ਟੀ ਦੀ ਰਚਨਾ ਹੋਵੇਗੀ । ਇਸ ਤਰ੍ਹਾਂ ਇਹ ਸਿਲਸਿਲਾ ਚਲਦਾ ਰਵ੍ਹੇਗਾ । ਹਿੰਦੂ ਈਸ਼ਵਰਵਾਦੀਆਂ ਅਨੁਸਾਰ ਬ੍ਰਹਮਾ ਨੇ ਅੱਜ ਤੋਂ 8.64 ਖਰਬ ਸਾਲ ਪਹਿਲਾਂ ਬ੍ਰਹਿਮੰਡ ਤੇ ਸ੍ਰਿਸ਼ਟੀ ਦੀ ਰਚਨਾ ਕੀਤੀ । ਬ੍ਰਹਮਾ ਦਾ ਇੱਕ ਦਿਨ



4282800000 ਸਾਲਾਂ ਦੇ ਬਰਾਬਰ ਹੈ ਤੇ ਇੱਕ ਜੁੱਗ ਬ੍ਰਹਮਾ ਦੇ ਇੱਕ ਦਿਨ ਜਿੱਡਾ ਹੈ । ਬ੍ਰਹਮਾ ਦੇ ਚਾਰ ਜੁਗ ਸਤਿਜੁਗ, ਤ੍ਰੇਤਾ, ਦਵਾਪਰ ਤੇ ਕਲਜੁਗ 4000 ਸਾਲਾਂ ਪਹਿਲਾਂ ਚੱਕਰ ਕੱਟ ਕੇ ਮੁੜ ਬ੍ਰਹਿਮੰਡ ਤੇ ਸ੍ਰਿਸ਼ਟੀ ਤਬਾਹ ਹੋ ਜਾਵੇਗੀ । ਮੁੜ ਬ੍ਰਹਮਾ ਉਤਤਿ ਕਰੇਗਾ । ਇਸ ਤਰ੍ਹਾਂ ਚਾਰ ਯੁੱਗ ਦੇ ਚੱਕਰਾਂ ਵਿਚ ਸ੍ਰਿਸ਼ਟੀ ਪੈਦਾ ਤੇ ਤਬਾਹ ਹੁੰਦੀ ਰਹੇਗੀ । (ਵਿਸ਼ਨੂੰ ਪੁਰਾਨ ਪਹਿਲਾ ਗ੍ਰੰਥ ਪੰਨਾ 59-60) ਸੋ ਬਿੱਗ ਬੈਂਗ ਵਾਦੀਆਂ ਤੇ ਈਸ਼ਵਰੰ ਵਾਦੀਆਂ ਦੇ ਬ੍ਰਹਿਮੰਡ ਤੇ ਸ੍ਰਿਸ਼ਟੀ ਦੀ ਉਤਪਤੀ ਤੇ ਤਬਾਹੀ ਦੇ ਬਾਰ ਬਾਰ ਚੱਕਰ ਕੱਟਣ ਬਾਰੇ ਵਿਚਾਰਾਂ ਵਿਚ ਕੋਈ ਫਰਕ ਨਹੀਂ ਹੈ ।

ਬਿੱਗ ਬੈਂਗ ਸਿਧਾਂਤਕ ਵਿਗਿਆਨੀ ਈਸ਼ਵਰਵਾਦੀਆਂ ਨਾਲੋਂ ਇੱਕ ਹੋਰ ਨਿਖੇੜੇ ਦੀ ਲਕੀਰ ਖਿੱਚਦੇ ਹਨ ਕਿ ਉਹਨਾਂ ਦੀ ਖੋਜ ਦਾ ਅਧਾਰ ਬ੍ਰਹਿਮੰਡ ਵਿਗਿਆਨੀਆਂ - ਹੱਬਲ ਤੇ ਰੂਸੀ ਅਲੈਗਜ਼ੈਡਰ ਫਰਾਈਮਾਨ ਦੀਆਂ ਧਾਰਨਾਵਾਂ ਹਨ ਕਿ ਗਲੈਕਸੀਆਂ ਇੱਕ ਦੂਜੀ ਤੋਂ ਦੂਰ ਜਾ ਰਹੀਆਂ ਹਨ। ਇਸ ਦਾ ਅਰਥ ਬ੍ਰਹਿਮੰਡ ਫੈਲ ਰਿਹਾ ਹੈ । ਬ੍ਰਹਿਮੰਡ ਦੇ ਫੈਲਣ ਤੋਂ ਪਤਾ ਲਗਦਾ ਹੈ ਕਿ ਬ੍ਰਹਿਮੰਡ ਕਿਸੇ ਕੇਂਦਰ ਬਿੰਦੂ ਤੋਂ ਸ਼ੁਰੂ ਹੋ ਕੇ ਮਹਾਂਧਮਾਕੇ ਰਾਹੀਂ ਪੈਦਾ ਹੋਇਆ ਸੀ । 1929 ਵਿਚ ਹੱਬਲ ਨੇ ਬ੍ਰਹਿਮੰਡ ਅੰਦਰ ਲਾਲ ਦਿਸਹੱਦੇ ਪੈਮਾਨੇ ਅਨੁਸਾਰ ਦਰਸਾਇਆ ਸੀ ਸਾਡੇ ਤਾਰਾ ਮੰਡਲ ਤੋਂ ਹੋਰ ਗਲੈਕਸੀਆਂ ਤੇ ਗਲੈਕਸੀ ਝੁੰਡ ਸੈਂਕੜੇ ਕਿਲੋਮੀਟਰ ਪ੍ਰਤੀ ਸੈਕਿੰਡ ਨਾਲ ਦੂਰ ਜਾ ਰਹੇ ਹਨ ਜਿਸ ਤੋਂ ਬ੍ਰਹਿਮੰਡ ਦੇ ਗੁਬਾਰੇ ਵਾਂਗ ਫੈਲਣ ਦੀ ਧਾਰਨਾ ਸਾਹਮਣੇ ਆਈ । ਪਰੰਤੂ ਹੁਣ ਖਗੋਲ ਵਿਗਿਆਨੀਆਂ ਨੇ 1990-95 ਵਿਚ ਇਲੈਕਟ੍ਰਾਨਿਕ ਵੱਡੀਆਂ ਦੂਰਬੀਨਾਂ ਤੇ ਸਪੇਸਲਾਈਟਾਂ ਵਿਚ ਫਿੱਟ ਦੂਰਬੀਨ ਆਧੁਨਿਕ ਕੈਮਰਿਆਂ ਰਾਹੀਂ ਪੁਲਾੜ ਅੰਦਰ ਹਜ਼ਾਰਾਂ ਰੋਸ਼ਨੀ ਸਾਲ ਦੂਰ ਗਲੈਕਸੀਆਂ ਤੇ ਉਨਾਂ ਦੇ ਝੁੰਡਾਂ ਦੇ ਇੱਕ ਲੱਖ ਦੇ ਕਰੀਬ ਵੱਡੇ ਤਾਰਿਆਂ ਦਾ ਅਧਿਐਨ ਕਰਕੇ ਇਹ ਸਿੱਟਾ ਕੱਢਿਆ ਹੈ ਕਿ ਗਲੈਕਸੀਆਂ ਪਿਛਲੇ 70 ਸਾਲਾ ਦੌਰਾਨ ਇੱਕ ਦੂਜੀ ਤੋਂ ਦੂਰ ਹੀ ਨਹੀਂ ਹੋਈਆਂ ਸਗੋਂ ਆਪਣੇ ਸਥਾਨ ਅੰਦਰ ਪੁਲਾੜ 'ਚੋਂ ਦੂਰ ਨੇੜੇ ਚੱਕਰ ਕੱਟ ਰਹੀਆਂ ਹਨ । ਉਨਾਂ ਵਿਚੋਂ ਕਈ ਗਲੈਕਸੀਅਲਾਂ ਤੇ ਤਾਰੇ ਬਿੱਗ ਬੈਂਗ ਦੀਆਂ ਧਾਰਨਾਵਾਂ ਤੋਂ ਉਲਟ 60-70 ਖਰਬ ਸਾਲ ਪੁਰਾਣੇ ਹਨ ਤੇ ਕਈਆਂ ਦੀ ਉਮਰ 10 ਤੋਂ 5 ਅਰਬ ਸਾਲ ਹੈ ਤੇ ਕਈ ਨਵੀਂਆਂ ਬਣ ਰਹੀਆਂ ਹਨ । ਸਾਡੀ ਗਲੈਕਸੀ ਅੰਦਰ ਹੀ ਅਨੇਕਾਂ ਤਾਰੇ ਅਜਿਹੇ ਹਨ ਜੋ 30 ਬਿਲੀਅਨ ਸਾਲਾਂ ਤੋਂ ਪੁਰਾਣੇ ਹਨ । ਤੇ ਸਾਡਾ ਸੂਰਜ ਕਰੀਬ 5 ਅਰਬ ਸਾਲ ਪੁਰਾਣਾ ਹੈ । ਜਿਸ ਤੋਂ ਸਪਸ਼ਟ ਹੈ ਕਿ ਗੈਸਾਂ ਦੇ ਧੂੜ ਬੱਦਲਾਂ ਤੋਂ ਪੁਲਾੜ ਅੰਦਰ ਅਨੇਕਾਂ ਛੋਟੇ ਵੱਡੇ ਧਮਾਕਿਆਂ ਰਾਹੀਂ ਗਲੈਕਸੀਆਂ ਸੂਰਜ ਤਾਰੇ ਪੈਦਾ ਹੋ ਰਹੇ ਹਨ ਅਤੇ ਇਸ ਦੇ ਨਾਲ ਬੁਝ ਵੀ ਰਹੇ ਹਨ । ਇਹ ਸਿਲਸਿਲਾ ਲਗਾਤਾਰ ਜਾਰੀ ਹੈ । ਜਦੋਂ ਕਿ ਬਿੱਗ ਬੈਂਗ ਸਿਧਾਂਤ ਅਨੁਸਾਰ 20 ਅਰਬ ਸਾਲ ਪਹਿਲਾਂ ਮਹਾਂ ਧਮਾਕੇ ਵਿਚੋਂ ਬ੍ਰਹਿਮੰਡ ਤੇ ਗਲੈਕਸੀਆਂ ਨੂੰ ਇਕੋ ਸਮੇਂ ਉਤਪੰਨ ਹੋਈਆਂ ਦਰਸਾਇਆ ਗਿਆ ਹੈ । ਫਿਰ ਗਲੈਕਸੀਆਂ ਸੂਰਜ ਤਾਰਿਆਂ ਨੂੰ ਇਕੋ ਸਮੇਂ ਉਤਪੰਨ ਹੋ ਕੇ ਇਕੋ ਸਮੇਂ ਠੰਡਾ ਹੋਣਾ ਚਾਹੀਦਾ ਹੈ ਜਦੋਂ ਕਿ ਬ੍ਰਹਿਮੰਡ ਅੰਦਰ ਨਵੀਆਂ ਬਣੀਆਂ ਗਲੈਕਸੀਆਂ ਅਤੇ ਤਾਰਿਆਂ ਦੇ ਠੰਡਾ ਹੋ ਚੁੱਕੇ ਸੂਰਜਾਂ ਦੀ ਪੁਸ਼ਟੀ ਹੋ ਚੁੱਕੀ ਹੈ । ਬ੍ਰਹਿਮੰਡ ਕੋਈ ਚੌਲਾਂ ਦਾ ਉੱਬਲਦਾ ਕੜਾਹਾ ਨਹੀਂ ਜਿਸ ਵਿਚੋਂ ਇੱਕ ਚੌਲ ਦੇ ਦਾਣੇ ਦੇ ਪੱਕਣ ਦੀ ਪਰਖ ਕਰਕੇ ਸਾਰੇ ਚੌਲਾਂ ਦੇ ਪੱਕਣ ਦੀ ਪੁਸ਼ਟੀ ਕੀਤੀ ਜਾਵੇ । ਅਸੀਮ ਬ੍ਰਹਿਮੰਡ ਵਿਚ ਵਾਪਰਦੀਆਂ ਘਟਨਾਵਾਂ ਨਵੇਂ ਦੇ ਉਤਪੰਨ ਹੋਣ ਤੇ ਪੁਰਾਣੇ ਦੇ ਢਹਿ ਢੇਰੀ ਹੋਣ ਨੂੰ ਹੱਦਾਂ ਵਿਚ ਨਹੀਂ ਬੰਨ੍ਹਿਆ ਜਾ ਸਕਦਾ । ਇਹ ਧਾਰਨਾ ਵੀ ਈਸ਼ਵਰਵਾਦੀਆਂ ਨਾਲ ਮੇਲ ਖਾਂਦੀ ਹੈ ਜੋ ਇਕੋ ਸਮੇਂ ਬ੍ਰਹਿਮੰਡ ਦੀ ਉਤਪਤੀ ਤੋਂ ਅਖੀਰ ਮਹਾਂਪਰਲੋ ਜਾਂ ਕਿਸੇ ਮਹਾਂਵਿਸਫੋਟ ਰਾਹੀਂ ਸਰਬਨਾਸ਼ ਦੀ ਭਵਿੱਖਬਾਣੀ ਕਰਦੇ ਆ ਰਹੇ ਹਨ । ਸਾਡੇ ਲਈ ਬਿੱਗ ਬੈਂਗ ਸਿਧਾਂਤ ਨੂੰ ਅੱਖਾਂ ਮੀਚ ਕੇ ਜਾਂ ਰੀਸੋ ਰੀਸ ਸਵੀਕਾਰ ਕਰਨ ਦਾ ਅਰਥ ਵਿਗਿਆਨਕ ਵਿਚਾਰਧਾਰਾ ਨੂੰ ਤਿਲਾਂਜਲੀ ਦੇਣਾ ਹੈ ਅਤੇ ਹੋਰ ਵੱਡੇ ਭਰਮਾਂ ਤੇ ਅੰਧਵਿਸ਼ਵਾਸ ਵਿਚ ਫਸਣਾ ਹੈ ।

## ਪੁਜਾਰੀ

ਧਰਤੀ ਉਪਰ ਇੱਕ ਆਦਮੀ ਨੂੰ ਗਿਆਨ ਪ੍ਰਾਪਤ ਹੋ ਗਿਆ । ਸ਼ੈਤਾਨ ਦੇ ਦਰਬਾਰ ਵਿਚ ਭਗਦੜ ਮੱਚ ਗਈ । ਰੌਲਾ ਸੁਣ ਕੇ ਸੁੱਤੇ ਪਏ ਸ਼ੈਤਾਨ ਦੀ ਅੱਖ ਖੁੱਲ੍ਹ ਗਈ ।

"ਦਰਬਾਰ ਵਿਚ ਹਾਹਾਕਾਰ ਕਿਉਂ ਮੱਚੀ ਏ ?" ਸ਼ੈਤਾਨ ਨੇ ਦਰਬਾਰੀਆਂ ਨੂੰ ਪੁੱਛਿਆ । "ਮਹਾਰਾਜ ! ਧਰਤੀ ਤੇ ਇੱਕ ਆਦਮੀ ਨੂੰ ਗਿਆਨ ਪ੍ਰਾਪਤ ਹੋ ਗਿਆ ਹੈ । ਉਸ ਦੇ ਗਿਆਨ ਦਾ ਪ੍ਰਕਾਸ਼ ਏਨਾ ਤੇਜ ਹੈ ਕਿ ਮਹਾਰਾਜ ਦੀ ਸ਼ੈਤਾਨੀ ਸਲਤਨਤ ਨੂੰ ਫੂਕ ਸੁੱਟੇਗਾ ।" ਦਰਬਾਰੀ ਗਿੜਗਿੜਾਉਣ ਲੱਗ ਪਏ ।

"ਸ਼ੈਤਾਨੀ ਸਲਤਨਤ ਨੂੰ ਕੁਝ ਨਹੀਂ ਹੋਵੇਗਾ। ਔਹ ਧਰਤੀ ਵੱਲ ਵੇਖੋ ! ਉਸ ਗਿਆਨ ਪ੍ਰਾਪਤ ਆਦਮੀ ਦੁਆਲੇ ਭੀੜ ਜੁੜ ਰਹੀ ਹੈ । ਜਿਉਂ ਜਿਉਂ ਇਹ ਭੀੜ ਵਧਦੀ ਜਾਏਗੀ ਉਸ ਦੇ ਗਿਆਨ ਦਾ ਪ੍ਰਕਾਸ਼ ਮੱਧਮ ਹੁੰਦਾ ਚਲਾ ਜਾਏਗਾ ।" ਸ਼ੈਤਾਨ ਨੇ ਦਿਲਾਸਾ ਦਿੱਤਾ ।

"ਪਰ ਇਹ ਭੀੜ ਵਾਲੇ ਲੋਕ ਕੌਣ ਨੇ ਮਹਾਰਾਜ?" ਦਰਬਾਰੀਆਂ ਨੇ ਪੁੱਛਿਆ ।

"ਇਹ ਸਭ ਆਪਣੇ ਮਿੱਤਰ ਨੇ, ਇਹਨਾਂ ਦੇ ਹੁੰਦੇ ਹੋਏ ਸ਼ੈਤਾਨੀ ਸਲਤਨਤ ਨੂੰ ਕੋਈ ਖਤਰਾ ਨਹੀਂ ਹੋ ਸਕਦਾ । ਇਨਾਂ ਲੋਕਾਂ ਨੂੰ ਪੁਜਾਰੀ ਕਿਹਾ ਜਾਂਦੈ। ਜਿਉਂ ਜਿਉਂ ਪੁਜਾਰੀਆਂ ਦਾ ਹਜੂਮ ਗਿਆਨਵਾਨ ਆਦਮੀ ਦੁਆਲੇ ਵਧਦਾ ਜਾਵੇਗਾ ਤਿਉਂ ਤਿਉਂ ਉਸ ਦੇ ਗਿਆਨ ਦਾ ਪ੍ਰਕਾਸ਼ਖਤਮ ਹੁੰਦਾ ਜਾਏਗਾ।"

ਸ਼ੈਤਾਨ ਦਾ ਜੁਆਬ ਸੁਣਦਿਆਂ ਹੀ ਸ਼ੈਤਾਨ ਦੇ ਦਰਬਾਰ ਵਿੱਚ ਮੁੜ ਖੁਸ਼ੀ ਫੈਲ ਗਈ ਤੇ ਸ਼ੈਤਾਨ ਫਿਰ ਨਿਸ਼ਚਿੰਤ ਹੋ ਕੇ ਗੂੜ੍ਹੀ ਨੀਂਦ ਸੌਂ ਗਿਆ।

*ਮੂਲ : ਅਚਾਰੀਆ ਰਜਨੀਸ਼*
*ਅਨੁ: ਪਰਮਜੀਤ ਕੁਠਾਲਾ*

# ਡੇਰਿਆਂ ਦਾ ਪਸਰਦਾ ਹਨੇਰਾ

*ਰਾਮ ਸਵਰਨ ਸਿੰਘ*

ਜੀਵਨ ਦੀਆਂ ਵਧ ਰਹੀਆਂ ਮੁਸ਼ਕਿਲਾਂ ਤੇ ਦਿਨੋ ਦਿਨ ਪਸਰ ਰਹੀ ਇਕੱਲਤਾ ਸਦਕਾ ਸਹਾਰੇ ਦੀ ਭਾਲ ਵਿੱਚ ਆਮ ਲੋਕਾਂ ਦਾ ਝੁਕਾਅ ਡੇਰਿਆਂ ਵੱਲ ਹੋ ਰਿਹਾ ਹੈ। ਅਖਬਾਰਾਂ ਅਤੇ ਹੋਰ ਪ੍ਰਸਾਰ ਮਾਧਿਅਮਾਂ ਰਾਹੀਂ ਡੇਰਿਆਂ ਦੇ ਸੰਚਾਲਕਾਂ ਵਲੋਂ ਇਹ ਪ੍ਰਚਾਰ ਜ਼ੋਰ ਸ਼ੋਰ ਨਾਲ ਕੀਤਾ ਜਾਂਦਾ ਹੈ ਕਿ ਉੱਥੇ ਆਦਮੀ ਨੂੰ ਮੁਕਤੀ ਦਾ ਰਾਹ ਵਿਖਾਇਆ ਜਾਂਦਾ ਹੈ। ਵਹਿਮਾਂ ਭਰਮਾਂ ਤੋਂ ਮੁਕਤ ਕੀਤਾ ਜਾਂਦਾ ਹੈ। ਨਸ਼ਿਆਂ ਤੋਂ ਖਹਿੜਾ ਛੁਡਾ ਦਿੱਤਾ ਜਾਂਦਾ ਹੈ। ਡੇਰਿਆਂ ਦੀ ਇਹ ਵਡਿਆਈ ਸਾਨੂੰ ਘਰਾਂ, ਸੱਥਾਂ, ਬੱਸਾਂ, ਸਕੂਲਾਂ ਤੇ ਹੋਰ ਸਮਾਗਮਾਂ ਉੱਪਰ ਅਕਸਰ ਹੀ ਸੁਨਣ ਨੂੰ ਮਿਲਦੀ ਹੈ। ਲਾਈਲੱਗ ਬਿਰਤੀ ਵਾਲੇ ਲੋਕ ਅਜਿਹੀ ਵਡਿਆਈ ਤੋਂ ਪ੍ਰਭਾਵਿਤ ਵੀ ਹੁੰਦੇ ਹਨ।

ਸਾਡੇ ਲਈ ਇਹ ਇੱਕ ਵਿਚਾਰਨ ਯੋਗ ਮਸਲਾ ਹੈ। ਡੇਰਿਆਂ ਵਿੱਚ ਲੋਕਾਂ ਨੂੰ ਵਹਿਮਾਂ ਭਰਮਾਂ ਤੋਂ ਮੁਕਤ ਕਰਨ ਦੇ ਨਾਂ ਹੇਠ ਇੱਕ ਵੱਡੇ ਭਰਮ ਜਾਲ ਵਿੱਚ ਫਸਾਇਆ ਜਾਂਦਾ ਹੈ ਉਹ ਭਰਮ ਜ਼ਾਲ ਕੀ ਹੈ ? ਅਖੇ ਮਨੁੱਖ ਨੂੰ ਇਹ ਜਨਮ 84 ਲੱਖ ਜੂਨਾਂ ਤੋਂ ਬਾਅਦ ਮਿਲਿਆ ਹੈ। ਇਸ ਜੀਵਨ ਦੀਆਂ ਮੁਸ਼ਕਲਾਂ, ਭੁੱਖ ਨੰਗ, ਕੰਗਾਲੀ ਪਿਛਲੇ ਜਨਮਾਂ ਵਿੱਚ ਕੀਤੇ ਮਾੜੇ ਕਰਮਾਂ ਦਾ ਫਲ ਹੈ। ਆਪਣੇ ਮਾੜੇ ਕਰਮਾਂ ਨੂੰ ਸੁਧਾਰਣ ਲਈ ਬੰਦੇ ਨੂੰ ਜੀਵਨ ਦੀਆਂ ਤਲਖ ਹਕੀਕਤਾਂ ਤੋਂ ਮੂੰਹ ਮੋੜ ਕੇ ਸਿਮਰਨ ਕਰਨਾ ਚਾਹੀਦਾ ਹੈ। ਹੋ ਰਹੀ ਹਰ ਤਰਾਂ ਦੀ ਬੇਇਨਸਾਫੀ ਨੂੰ ਭਾਣਾ ਮੰਨਦੇ ਹੋਏ ਸਬਰ ਦਾ ਕੌੜਾ ਘੁੱਟ ਭਰ ਕੇ ਖਿੜੇ ਮੱਥੇ ਸਵੀਕਾਰ ਕਰ ਲੈਣਾ ਚਾਹੀਦਾ ਹੈ।

ਇਹ ਪਿਛਾਂਹ ਖਿੱਚੂ ਫਲਸਫਾ ਹੈ ਜਿਹੜਾ ਮਨੁੱਖ ਨੂੰ ਅੱਗੇ ਵਧਣ ਤੋਂ ਰੋਕਦਾ ਹੈ। ਪ੍ਰਗਤੀਵਾਦੀ ਵਿਚਾਰਧਾਰਾ ਅਨੁਸਾਰ ਥੰਮਣਾ, ਰੁਕਣਾ ਮੌਤ ਦੀ ਨਿਸ਼ਾਨੀ ਹੈ। ਇਸ ਤਰ੍ਹਾਂ ਡੇਰੇ ਮਨੁੱਖ ਨੂੰ ਮੁਕਤੀ ਦੇ ਨਾਂ ਹੇਠ ਹਨੇਰੇ ਜੀਵਨ ਵੱਲ ਧੱਕਦੇ ਹਨ। ਉਂਜ ਸਦੀਆਂ ਤੋਂ ਇਸ ਫਲਸਫੇ ਦਾ ਪ੍ਰਚਾਰ ਜ਼ੋਰ ਸ਼ੋਰ ਨਾਲ ਕੀਤਾ ਜਾ ਰਿਹਾ ਹੈ, ਬਹੁਗਿਣਤੀ ਲੋਕਾਂ ਨੇ ਇਸ ਉੱਪਰ ਫੁੱਲ ਵੀ ਚੜਾਏ ਹਨ ਪਰ ਹਾਸਿਲ ਕੀ ਹੋਇਆ ? ਅਗਿਆਨਤਾ, ਸਹੂਲਤਾਂ ਤੋਂ ਸੱਖਣਾ ਜੀਵਨ, ਕੰਗਾਲੀ, ਝੂਠਾ ਵਿਸ਼ਵਾਸ ਤੇ ਸਵਰਗ ਦੀ ਕੋਰੀ ਕਲਪਨਾ। ਪਰ ਦੂਸਰੇ ਪਾਸੇ ਵਿਗਿਆਨ ਨੂੰ ਆਪਣੇ ਜੀਵਨ ਦਾ ਆਧਾਰ ਬਣਾ ਕੇ ਤੁਰੇ ਪੱਛਮੀ ਦੇਸ਼ਾਂ ਦੇ ਲੋਕਾਂ ਨੇ ਆਪਣੀ ਹਿੰਮਤ, ਹੌਂਸਲੇ, ਲਗਨ ਤੇ ਉੱਦਮ ਨਾਲ ਆਪਣੀ ਧਰਤੀ ਉੱਪਰ ਕਾਲਪਨਿਕ ਸਵਰਗ ਵਰਗੀਆਂ ਸਹੂਲਤਾਂ ਅਤੇ ਸੁਖ ਪੈਦਾ ਕਰ ਲਏ ਹਨ। ਜਿਥੋਂ ਤੱਕ ਡੇਰਿਆ ਵਲੋਂ ਨਸ਼ੇ ਛੁਡਾਉਣ ਦਾ ਸਵਾਲ ਹੈ ਪਰਖਣ ਉਪਰੰਤ ਇਸਦਾ ਨਤੀਜਾ ਵੀ ਨਾਂਹ ਪੱਖੀ ਹੈ। ਡੇਰਿਆਂ ਵਿੱਚ ਸ਼ਰਧਾਲੂਆਂ ਨੂੰ ਜੀਵਨ ਵਿੱਚ ਵਰਤੇ ਜਾਣ ਵਾਲੇ ਸ਼ਰਾਬ ਵਰਗੇ ਨਸ਼ਿਆਂ ਤੋਂ ਹਟਾ ਕੇ ਇੱਕ ਵੱਡੇ ਨਸ਼ੇ ਦੇ ਆਦੀ ਬਣਾ ਦਿੱਤਾ ਜਾਂਦਾ ਹੈ, ਉਹ ਹੈ ਧਰਮ ਦਾ ਨਸ਼ਾ। ਇਸ ਨਸ਼ੇ ਵਿੱਚ ਭੋਲੇ ਭਾਲੇ ਸ਼ਰਧਾਲੂ ਆਪਣਾ ਸਭ ਕੁਝ ਭੁੱਲ ਭਲਾ ਕੇ ਡੇਰਿਆਂ ਨੂੰ ਸਮਰਪਿਤ ਹੋ ਜਾਂਦੇ ਹਨ। ਆਪਣੇ ਘਰ ਪਰਿਵਾਰ ਦੀਆਂ ਲੋੜਾਂ ਨੂੰ ਅੱਖੋਂ ਪਰੋਖੇ ਕਰਕੇ ਡੇਰਿਆਂ ਵਿੱਚ ਮੁਫਤ ਸੇਵਾ ਕਰਦੇ ਹਨ। ਆਪਣੇ ਬੱਚਿਆਂ ਦੇ ਮੂੰਹੋ ਖੋਹ ਕੇ ਦਾਨ ਕਰਦੇ ਹਨ। ਆਪਣੇ ਜੀਵਨ ਦੀਆਂ ਮੁਸ਼ਕਲਾਂ ਨੂੰ ਹੱਲ ਕਰਨ ਦੀ ਬਜਾਇ ਇਹ ਆਖ ਕੇ ਟਾਲਾ ਵੱਟ ਜਾਂਦੇ ਹਨ ਕਿ ਸਾਰਾ ਸੰਸਾਰ ਹੀ ਦੁਖੀ ਹੈ, ਸੰਸਾਰ ਦੇ ਮਾਲਿਕ ਨਾਲ ਜੁੜਨ ਲਈ ਤਿਆਗ ਕਰਕੇ ਉਸਦਾ ਨਾਮ ਸਿਮਰਨ ਕਰਨਾ ਕਿਤੇ ਚੰਗਾ ਹੈ। ਇਹ ਖੁਰੇ ਹੋਏ ਆਤਮ ਵਿਸ਼ਵਾਸ਼ ਦੀ ਪਹੁੰਚ ਹੈ। ਜੀਵਨ ਨੂੰ ਪਿਛਲਖੁਰੀ ਤੋਰਨ ਦੀ ਪਹੁੰਚ ਹੈ ਜਿਹੜੀ ਡੇਰਿਆ ਤੋਂ ਮਿਲਦੀ ਹੈ।

**ਚੁਣੌਤੀ :** ਸਮਾਜ ਲਈ ਕੁਝ ਚੰਗਾ ਕਰਨ ਦਾ ਦਮ ਭਰਨ ਵਾਲੇ ਚੇਤੰਨ ਲੋਕਾਂ ਵਿੱਚ ਅਕਸਰ ਹੀ ਇਹ ਗੱਲ ਚਿੰਤਾ ਦਾ ਵਿਸ਼ਾ ਬਣਦੀ ਹੈ ਕਿ ਡੇਰਿਆਂ ਦੇ ਸ਼ਰਧਾਲੂਆਂ ਦੀ ਗਿਣਤੀ ਦਿਨੋ ਦਿਨ ਵਧ ਰਹੀ ਹੈ। ਨਿੱਤ ਨਵੇਂ ਡੇਰੇ ਪੈਦਾ ਹੋ ਰਹੇ ਹਨ। ਡੇਰਿਆਂ ਦੇ ਮੁਖੀ ਆਪਣੇ ਭਰਮਾਊ ਵਿਚਾਰਾਂ ਨਾਲ ਲੋਕਾਂ ਨੂੰ ਗੁਮਰਾਹ ਕਰ ਰਹੇ ਹਨ। ਮੁਫਤ ਸੇਵਾ ਕਰਦੇ ਸ਼ਰਧਾਲੂਆਂ ਦਾ ਸਮਾਂ ਤੇ ਸ਼ਕਤੀ ਜਨਮਾ ਕਰਮਾਂ ਦੇ ਭੁਲੇਖੇ ਹੇਠ ਅਜਾਈਂ ਗਲ ਰਿਹਾ ਹੈ। ਹਰ ਪਿੰਡ ਸ਼ਹਿਰ ਖੁੱਲ੍ਹ ਰਹੇ ਡੇਰੇ ਉਪਜਾਊ ਭੂਮੀ ਦੀ ਸੋਨੇ ਵਰਗੀ ਉਪਜ ਡਕਾਰ ਰਹੇ ਹਨ। ਇਹ ਸੱਚਮੁੱਚ ਹੀ ਚਿੰਤਾ ਦੀ ਗੱਲ ਹੈ। ਮਹਾਂ ਪੰਡਿਤ ਰਾਹੁਲ ਸੰਕਰਤਾਇਨ ਅਨੁਸਾਰ ਡੇਰੇ ਉਸ ਹਨੇਰੇ ਦੇ ਪ੍ਰਤੀਕ ਹਨ ਜਿਹੜਾ ਮਨੁੱਖ ਦੀ ਸੋਚ ਨੂੰ ਜੜ੍ਹ ਬਣਾ ਦਿੰਦਾ ਹੈ। ਇਹ ਹਨੇਰਾ ਦਿਨੋ ਦਿਨ ਪਸਰ ਰਿਹਾ ਹੈ। ਇਹ ਅਜੋਕੇ ਰਾਜ ਪ੍ਰਬੰਧ ਲਈ ਇੱਕ ਢਾਲ ਦਾ ਕੰਮ ਕਰਦਾ ਹੈ, ਉਸ ਲਈ ਹਥਿਆਰ ਵਜੋਂ ਕੰਮ ਕਰਦਾ ਹੈ। ਇੱਕੀਵੀਂ ਸਦੀ ਵਿੱਚ ਸਾਨੂੰ ਇਸ ਚੁਣੌਤੀ ਨੂੰ ਸਵੀਕਾਰ ਕਰਨਾ ਚਾਹੀਦਾ ਹੈ ਕਿਉਂਕਿ ਸੱਚ ਸਾਡੇ ਪਾਸ ਹੈ।

**ਸੰਕਲਪ :** ਲੋਕਾਂ ਨੂੰ ਡੇਰਿਆਂ ਦੇ ਭਰਮ ਜਾਲ ਤੋਂ ਮੁਕਤ ਕਰਨ ਲਈ ਲੰਬੇ ਸੰਘਰਸ਼ ਦੀ ਲੋੜ ਹੈ। ਇਹ ਜ਼ੁੰਮੇਵਾਰੀ ਵਿਗਿਆਨਿਕ ਸੋਚ ਨੂੰ ਪ੍ਰਣਾਏ ਨੌਜਵਾਨਾਂ ਦੀ ਹੈ। ਸਾਨੂੰ ਇਹ ਸੰਕਲਪ ਕਰਨਾ ਚਾਹੀਦਾ ਹੈ ਕਿ ਪੂਰੀ ਸਿਦਕ ਦਿਲੀ ਨਾਲ ਹਨੇਰੇ ਖਿਲਾਫ ਰੋਸ਼ਨੀ ਦੀ ਲੀਕ ਬਣਕੇ ਉਠੀਏ। ਆਪੋ ਆਪਣੀ ਸਮਰਥਾ ਨਾਲੋਂ ਵਧ ਕੇ ਸਮਾਂ ਤੇ ਸ਼ਕਤੀ ਲੋਕਾਈ ਨੂੰ ਚੇਤੰਨ ਕਰਨ ਵਿੱਚ ਲਗਾਈਏ। ਜਿੱਥੇ ਕਿਤੇ ਵੀ ਹੋਈਏ, ਲੋਕਾਂ ਨੂੰ ਵਿਗਿਆਨਿਕ ਵਿਚਾਰਾਂ ਨਾਲ ਜੋੜੀਏ ।

ਦੁੰਮ ਛੱਲਾ : -

ਕਿ੍ਪਾ : ਪਿਛਲੀ ਵਾਰ ਲੋਕ ਸਭਾ ਦੀਆਂ ਚੋਣਾਂ ਵਿੱਚ ਡੇਰਿਆਂ ਵਲੋਂ ਲੋਕ ਸਭਾ ਦੇ ਮੈਂਬਰ ਚੁਨਣ ਸਮੇਂ ਨਿਭਾਈ ਭੂਮਿਕਾ ਲੋਕਾਂ ਵਿੱਚ ਚਰਚਾ ਦਾ ਕਾਰਣ ਬਣੀ ਰਹੀ। ਪ੍ਰੈੱਸ ਵਿੱਚ ਵੀ ਇਹ ਗੱਲ ਕਾਫੀ ਉੱਭਰ ਕੇ ਸਾਹਮਣੇ ਆਈ। ਇਸ ਵਾਰ ਸ਼ਰਧਾਲੂ ਵੋਟਰ ਖੁੱਲ੍ਹੇ ਰੂਪ 'ਚ ਸਾਹਮਣੇ ਨਹੀਂ ਆਏ। ਫਰੀਦਕੋਟ ਲੋਕ ਸਭਾ ਦੀ ਵਕਾਰੀ ਸੀਟ ਤੇ ਫੈਸਲਾ ਹਕੂਮਤ ਦੇ ਉਲਟ ਰਿਹਾ। ਜਦ ਮੈਂ ਇਸ ਸੰਬੰਧੀ ਇੱਕ ਸ਼ਰਧਾਲੂ ਨੂੰ ਟਕੋਰਿਆ ਤਾਂ ਉਹ ਕਹਿਣ ਲੱਗਾ ਕਿ ਹੋਇਆ ਜੇ ਐਤਕੀਂ ਚਰਚਾ ਵਿੱਚ ਨਹੀਂ ਰਹੇ ਤਾਂ, ਜੇਤੂ ਉਮੀਦਵਾਰ ਤੇ ਕ੍ਰਿਪਾ ਤਾਂ ਸੰਤਾਂ ਦੀ ਹੋਈ ਆ।

▪▪▪▪▪▪▪▪▪▪▪▪▪▪



# ਖ਼ਬਰ ਹੈ ਕਿ

## ਕੇਹੀ ਤੇਰੀ ਪੂਜਾ ਲਾੜਾ ਜੀ

ਨੇਲੂਰ 23 ਅਕਤੂਬਰ (ਯੂ. ਐਨ. ਆਈ.) : ਆਂਧਰਾ ਪ੍ਰਦੇਸ਼ ਦੇ ਨੇਲੂਰ ਜਿਲੇ ਦੇ ਪਿੰਡ ਸ਼ਿਵਸਮੁੰਦਰਮ ਵਿਚ ਇੱਕ 25 ਸਾਲਾ ਨੌਜਵਾਨ ਦੀ ਆਪਣੇ ਵਿਆਹ ਦੇ 24 ਘੰਟੇ ਬਾਅਦ ਹੀ ਪੂਜਾ ਕਰਦੇ ਸਮੇਂ ਤਿਲਕ ਕੇ ਇੱਕ ਖੂਹ ਵਿਚ ਡਿੱਗਣ ਨਾਲ ਮੌਤ ਹੋ ਗਈ। ਪੁਲੀਸ ਨੇ ਮ੍ਰਿਤਕ ਦੀ ਪਛਾਣ ਧਾਨੂਨਜਯਾ ਵਜੋਂ ਕੀਤੀ ਹੈ।

(ਪੰਜਾਬੀ ਟ੍ਰਿਬਿਊਨ)

## ਮੁਸਲਿਮ ਧੜਿਆਂ ਵਿਚ ਖਿੱਚੋਤਾਣ ਕਾਰਨ ਅਮਨ ਕਾਨੂੰਨ ਨੂੰ ਖਤਰਾ

ਤਰਨਤਾਰਨ 23 ਨਵੰਬਰ (ਪੱਤਰ ਪ੍ਰੇਰਕ) : ਕਸਬਾ ਚੋਹਲਾ ਸਾਹਿਬ ਦੇ ਨਜ਼ਦੀਕ ਮੰਡ ਇਲਾਕੇ ਦੇ ਪਿੰਡ ਘੜਕਾ ਵਿਚ ਰਹਿ ਰਹੀ ਮੁਸਲਮਾਨ ਅਬਾਦੀ ਕਿਸੇ ਵੇਲੇ ਵੀ ਅਮਨ ਕਾਨੂੰਨ ਲਈ ਖਤਰਾ ਬਣ ਸਕਦੀ ਹੈ ।ਸੁਰੱਖਿਆ ਦੀ ਦ੍ਰਿਸ਼ਟੀ ਤੋਂ ਪੁਲੀਸ ਅਤੇ ਹੋਰ ਸਰਕਾਰੀ ਏਜੰਸੀਆਂ ਇਥੇ ਰਹਿ ਰਹੀ ਮੁਸਲਮਾਨ ਅਬਾਦੀ ਦੀਆਂ ਗਤੀਵਿਧੀਆਂ 'ਤੇ ਹਰ ਵੇਲੇ ਨਜ਼ਰ ਰੱਖ ਰਹੀਆਂ ਹਨ ।

2000 ਦੇ ਕਰੀਬ ਦੀ ਅਬਾਦੀ ਵਾਲੇ ਇਸ ਪਿੰਡ ਵਿਚ ਇਕ ਸੌ ਦੇ ਕਰੀਬ ਮੁਸਲਮਾਨ ਵਸੋਂ ਹੈ। ਇਹ ਲੋਕ ਦੇਸ਼ ਦੀ ਆਜਾਦੀ ਤੋਂ ਪਹਿਲਾਂ ਦੇ ਇਥੇ ਰਹਿੰਦੇ ਆ ਰਹੇ ਹਨ ਅਤੇ ਅੱਜ ਤੱਕ ਇਹ ਆਪਸ ਵਿਚ ਬਹੁਤ ਪਿਆਰ ਭਾਵਨਾ ਨਾਲ ਰਹਿ ਰਹੇ ਸਨ ਪਰੰਤੂ ਥੋੜ੍ਹਾ ਚਿਰ ਪਹਿਲਾਂ ਇੱਥੋਂ ਦੀ ਇਸ ਆਬਾਦੀ ਨੂੰ ਦੋ ਧੜਿਆਂ ਵਿਚ ਵੰਡ ਦਿੱਤਾ ਗਿਆ ਹੈ ।ਇਨਾਂ ਵਿਚੋਂ ਇਕ ਧੜਾ ਆਪਣੀ ਅਗਵਾਈ ਅਹਿਮਦੀਆ ਫਿਰਕੇ ਪਾਸੋਂ ਲੈ ਰਿਹਾ ਹੈ ਜਿਹੜਾ ਗੁਰਦਾਸਪੁਰ ਜਿਲੇ ਦੇ ਕਸਬਾ ਕਾਦੀਆਂ ਨਾਲ ਆਪਣਾ ਸੰਪਰਕ ਰੱਖ ਰਿਹਾ ਹੈ। ਇਹ ਧੜਾ ਮਿਰਜਾ ਗੁਲਾਮ ਨੂੰ ਆਪਣਾ ਨਬੀ ਮੰਨਦਾ ਹੈ ਅਤੇ ਪਿੰਡ ਵਿਚ ਇਸ ਧੜੇ ਦਾ ਕਾਜ਼ੀ ਜਮਸ਼ੇਰ ਅਲੀ ਹੈ । ਇਹ ਧੜਾ ਪਿੰਡ ਵਿਖੇ ਆਪਣੀ ਵੱਖਰੀ ਮਸੀਤ ਵੀ ਬਣਾ ਰਿਹਾ ਹੈ।

ਇਸ ਵਸੋਂ ਦਾ ਦੂਸਰਾ ਧੜਾ ਪੰਜਾਬ ਦੇ ਸ਼ਹਿਰ ਮਲੇਰਕੋਟਲਾ ਤੋਂ ਆਪਣੀ ਅਗਵਾਈ ਲੈ ਰਿਹਾ ਹੈ। ਇਸ ਦੇ ਗੁੱਟ ਦਾ ਨਾਂ ਇਸ਼ਾ ਹੈ ਅਤੇ ਇਹ ਗੁੱਟ ਸਮਝਦਾ ਹੈ ਕਿ ਉਸਦਾ ਸਬੰਧ ਸਿੱਧਾ ਜਾਮਾ ਮਸਜਿਦ ਨਾਲ ਵੀ ਹੈ। ਇਸ ਗੁੱਟ ਵਲੋਂ ਵੀ ਆਪਣੇ ਪੱਖ ਦਾ ਪ੍ਰਚਾਰ ਕੀਤਾ ਜਾ ਰਿਹਾ ਹੈ ਅਤੇ ਨਾਲ ਹੀ ਵੱਖਰੀ ਮਸੀਤ ਵੀ ਬਣਾਈ ਜਾ ਰਹੀ ਹੈ।

ਇਸ ਪਿੰਡ ਵਿਚ ਇਨਾਂ ਦੋਹਾਂ ਗੁੱਟਾਂ ਦੀ ਚੱਲ ਰਹੀ ਆਪਸੀ ਕਸ਼ਮਕਸ਼ ਕਿਸੇ ਵੇਲੇ ਵੀ ਅਮਨ ਕਾਨੂੰਨ ਲਈ ਖਤਰਾ ਬਣ ਸਕਦੀ ਹੈ। ਇਹੀ ਕਾਰਨ ਹੈ ਕਿ ਥਾਣਾ ਸਰਹਾਲੀ ਦੀ ਪੁਲੀਸ ਵਲੋਂ ਇਸ ਪਿੰਡ ਦੀ ਇਸ ਆਬਾਦੀ ਦੀਆਂ ਹਰਕਤਾਂ ਤੇ ਨਿਗ੍ਹਾ ਰੱਖੀ ਜਾ ਰਹੀ ਹੈ । ਪਿੰਡ ਵਿੱਚ ਕੋਈ ਵੀ ਗੁੱਟ ਆਰਾਮ ਨਾਲ ਬੈਠਦਾ ਦਿਖਾਈ ਨਹੀਂ ਦੇ ਰਿਹਾ। ਇਸ ਫਿਰਕੇ ਵਿਚ ਵਧ ਰਹੀ ਆਪਸੀ ਨਫਰਤ ਸਾਰੇ ਪੰਜਾਬ ਵਿਚ ਹੋਰ ਕਿਧਰੇ ਵੀ ਦੇਖਣ ਨੂੰ ਨਹੀਂ ਮਿਲ ਰਹੀ।

## ਅਲਫ ਨੰਗਾ ਹਮਲਾਵਰ ਗ੍ਰਿਫਤਾਰ

ਲੰਡਨ : ਸਕਾਟਲੈਂਡ ਯਾਰਡ ਪੁਲੀਸ ਨੇ ਈਡਨ ਸਟਰਾਂਗ ਨਾਮਕ 26 ਸਾਲਾ ਨੌਜਵਾਨ ਨੂੰ ਗ੍ਰਿਫਤਾਰ ਕਰ ਲਿਆ ਹੈ ਜਿਸ ਨੇ ਲੰਡਨ ਦੇ ਇਕ ਚਰਚ ਵਿਚ ਅਲਫ ਨੰਗਾਂ ਦਾਖਲ ਹੋ ਕੇ ਤਲਵਾਰ ਨਾਲ 12 ਸ਼ਰਧਾਲੂਆਂ ਨੂੰ ਜ਼ਖਮੀ ਕਰ ਦਿੱਤਾ। ਇੰਗਲੈਂਡ ਵਿਚ ਵਾਪਰੀ ਇਹ ਆਪਣੀ ਕਿਸਮ ਦੀ ਘਟਨਾ ਹੈ। ਇਸ ਹਮਲੇ ਵਿਚ ਇਕ 35 ਸਾਲਾ ਵਿਅਕਤੀ ਦਾ ਹੱਥ ਦਾ ਅੰਗੂਠਾ ਕੱਟਿਆ ਗਿਆ ਉਸ ਦੇ ਚਿਹਰੇ ਅਤੇ ਗਰਦਨ ਉਤੇ ਵੀ ਜ਼ਖਮ ਹੋ ਗਏ। ਈਡਨ ਨੇ ਇਹ ਹਮਲਾ ਪ੍ਰਾਰਥਨਾ ਵਾਲੀ ਤਲਵਾਰ ਅਤੇ ਰਸੋਈ 'ਚ ਵਰਤਣ ਵਾਲੇ ਚਾਕੂ ਨਾਲ ਕੀਤਾ।

## ਦੋ ਵਿਅਕਤੀਆਂ ਦੀ ਮੌਤ ਦਾ ਸਬੱਬ ਬਣੀ ਟੂਣੇਹਾਰੀ ਔਰਤ

ਗਿੱਦੜਬਾਹਾ : 8 ਦਸੰਬਰ (ਕਟਾਰੀਆ) : ਬੀਤੇ ਦਿਨੀਂ ਬਠਿੰਡਾ-ਕੋਟਕਪੂਰਾ-ਮੁਕਤਸਰ ਬਾਈਪਾਸ ਦੇ ਚੌਰਾਹੇ ਤੇ ਅੱਧੀ ਰਾਤ ਨੂੰ ਟੂਣਾ ਕਰਕੇ ਇੱਕ ਨੰਗੀ ਔਰਤ ਨੇ ਜਦੋਂ ਨਹਾਉਣਾ ਸ਼ੁਰੂ ਕੀਤਾ ਤਾਂ ਦੋਹਾਂ ਪਾਸਿਆਂ ਤੋਂ ਆ ਰਹੇ ਟਰੱਕਾਂ ਦੇ ਡਰਾਈਵਰਾਂ ਦਾ ਧਿਆਨ ਉਸ ਨੰਗੀ ਔਰਤ ਵੱਲ ਚਲਾ ਗਿਆ ਜਿਸ ਦੇ ਫਲਸਰੂਪ ਦੋਹਾਂ ਟਰੱਕਾਂ ਦਾ ਆਪਸ ਵਿਚ ਐਕਸੀਡੈਂਟ ਹੋ ਗਿਆ। ਟਰੱਕ ਨੰਬਰ ਆਰ.ਜੇ. 13 ਜੀ- 3163 ਲੁਧਿਆਣਾ ਤੋਂ ਦੋਦਾ ਨੂੰ ਆ ਰਿਹਾ ਸੀ। ਇਸ ਟਰੱਕ ਦਾ ਡਰਾਈਵਰ ਸੁਖਮਿੰਦਰ ਸਿੰਘ, ਜੋ ਗਿੱਦੜਬਾਹਾ ਹਲਕੇ ਦੇ ਪਿੰਡ ਦੋਦਾ ਦਾ ਰਹਿਣ ਵਾਲਾ ਸੀ ਅਤੇ ਅਕਾਲੀ ਲੀਡਰ, ਕੇਂਦਰੀ ਸਹਿਕਾਰੀ ਬੈਂਕ ਦੇ ਮੈਨੇਜਿੰਗ ਡਾਇਰੈਕਟਰ ਸ: ਬਲਵਿੰਦਰ ਸਿੰਘ ਦਾ ਭਰਾ ਸੀ, ਤਾਂ ਮੌਕੇ ਤੇ ਹੀ ਦਮ ਤੋੜ ਗਿਆ ਜਦ ਕਿ ਦੂਜਾ ਟਰੱਕ ਨੰਬਰ ਐਸ.ਪੀ. 38-5911 ਜੋ ਕਿ ਕੇਲਾ ਲੱਦ ਕੇ ਜਲੰਧਰ ਨੂੰ ਜਾ ਰਿਹਾ ਸੀ ਦੇ ਡਰਾਈਵਰ ਸਰੂਪ ਸਿੰਘ ਨੇ ਹਸਪਤਾਲ ਪੁੱਜ ਕੇ ਦਮ ਤੋੜ ਦਿੱਤਾ। ਇਸ ਦਰਦਨਾਕ ਘਟਨਾ ਦਾ ਮੁੱਖ ਕਾਰਨ ਬਣੀ ਚੌਰਾਹੇ ਤੇ ਨੰਗੀ ਨਹਾ ਰਹੀ ਉਹ ਔਰਤ ਜੋ ਕਿ ਇਸ ਤਰਾਂ ਦਾ ਟੂਣਾ ਕਰਕੇ ਪਤਾ ਨਹੀਂ ਕੀ ਹਾਸਿਲ ਕਰਨਾ ਚਾਹੁੰਦੀ ਸੀ ਇਨਾਂ ਦੋ ਘਰਾਂ ਵਿਚ ਹਨੇਰਾ ਕਰਨ ਤੋਂ ਬਾਅਦ ਉਹ ਬਿਨਾਂ ਨਹਾਤਿਆਂ ਉਥੋਂ ਪੱਤਰਾ ਵਾਚ ਗਈ। ਪੋਸਟ ਮਾਰਟਮ ਕਰਨ ਤੋਂ ਬਾਅਦ ਸੁਖਮੰਦਰ ਸਿੰਘ ਦਾ ਉਸਦੇ ਜੱਦੀ ਪਿੰਡ ਦੋਦਾ ਵਿਖੇ ਸਸਕਾਰ ਕਰ ਦਿੱਤਾ ਗਿਆ। ਪਿੰਡ ਦੇ ਇਸ ਨੌਜਵਾਨ ਦੀ ਦੁਖਦ ਮੌਤ ਤੇ ਸਾਰਾ ਪਿੰਡ ਹੀ ਸੋਗ ਵਿਚ ਡੁੱਬ ਗਿਆ। ਹਲਕੇ ਦੇ ਵਿਧਾਇਕ ਸ: ਮਨਪ੍ਰੀਤ ਸਿੰਘ ਬਾਦਲ ਅਤੇ ਸਾਬਕਾ ਵਿਧਾਇਕ ਸ੍ਰੀ ਰਘਬੀਰ ਸਿੰਘ ਨੇ ਮ੍ਰਿਤਕ ਦੇ ਪਰਿਵਾਰ ਨਾਲ ਡੂੰਘੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ ।

(ਅਜੀਤ)

# ਹੱਡਬੀਤੀਆਂ ਜੱਗਬੀਤੀਆਂ

## ਮਾਤਾ ਦਾ ਪਾਣੀ

ਸੁਖਵਿੰਦਰ ਲੀਲ

ਗੱਲ 1983 ਦੀ ਹੈ, ਉਦੋਂ ਮੈਂ ਨੌਂਵੀਂ ਕਲਾਸ ਦਾ ਵਿਦਿਆਰਥੀ ਸੀ। ਪਰਿਵਾਰ ਵਿੱਚ ਵੱਡਾ ਹੋਣ ਅਤੇ ਪਿਤਾ ਜੀ ਦੇ ਫੌਜ ਵਿਚ ਹੋਣ ਕਰਕੇ ਬਹੁਤ ਘਰ ਦੇ ਕੰਮ ਮੈਨੂੰ ਹੀ ਕਰਨੇ ਪੈਂਦੇ ਸਨ। ਇੱਕ ਵਾਰੀ ਦੀ ਗੱਲ ਹੈ ਕਿ ਮੇਰੇ ਛੋਟੇ ਭਰਾ ਨੂੰ ਕਈ ਦਿਨਾਂ ਤੋਂ ਬੁਖਾਰ ਚੜਿਆਂ ਆ ਰਿਹਾ ਸੀ। ਉਹਨਾਂ ਦਿਨਾਂ ਵਿਚ ਪਿੰਡਾਂ ਵਿਚ ਡਾਕਟਰ ਦੇਖਣ ਨੂੰ ਘੱਟ ਮਿਲਦੇ ਸਨ, ਜਿਸ ਕਰਕੇ ਮਰੀਜ ਨੂੰ ਸ਼ਹਿਰ ਕਿਸੇ ਡਾਕਟਰ ਕੋਲ ਲਿਜਾਣਾ ਪੈਂਦਾ ਸੀ। ਉਸ ਦਿਨ ਉਹ ਸ਼ਹਿਰੋਂ ਦਵਾਈ ਲੈ ਕੇ ਘਰ ਹੀ ਆਏ ਸਨ ਕਿ ਗੁਆਂਢੀਆਂ ਦੀ ਅੰਮਾਂ (ਜਿਸ ਨੂੰ ਪਿੰਡ ਵਿਚ ਸਿਆਣੀ ਬੁੜੀ ਆਖਦੇ ਹਨ) ਸਾਡੇ ਘਰ ਖਬਰ ਸਾਰ ਲੈਣ ਆ ਗਈ। ਅੰਮਾਂ ਬੈਠੀ ਬੈਠੀ ਭਰਾ ਦੇ ਸਰੀਰ ਨੂੰ ਹੱਥ ਲਾ ਕੇ ਕਹਿਣ ਲੱਗੀ ' ਇਸਦੇ ਤਾਂ ਭਾਈ ਮਾਤਾ ਨਿਕਲੀ ਹੋਈ ਹੈ। ਤਾਹੀਓਂ ਤਾਂ ਇਸ ਦਾ ਬੁਖਾਰ ਠੀਕ ਨਹੀਂ ਹੁੰਦਾ। ਜਾ ਕੁੜੇ ਵੱਡੇ ਮੁੰਡੇ ਨੂੰ ਭੇਜ ਦੇ ਕੁਟੀਆ ਨੂੰ, ਜਾ ਕੇ ਪਾਣੀ ਕਰਾ ਲਿਆਊਗਾ ਕੁਟੀਆ ਵਾਲੇ ਸੰਤਾਂ ਤੋਂ।'

ਕੁਟੀਆ ਸਾਡੇ ਪਿੰਡ ਤੋਂ ਡੇਢ ਕਿਲੋਮੀਟਰ ਤੇ ਸੀ ਤੇ ਜਿਸਨੂੰ ਸੰਤ ਮੇਹਰਦਾਸ ਦੀ ਕੁਟੀਆ ਨਾਲ ਜਾਣਿਆ ਜਾਂਦਾ ਸੀ। ਨਵੀਂ ਉਮਰ ਵਿਚ ਸਾਈਕਲ ਚਲਾਉਣ ਦਾ ਬਹੁਤ ਸ਼ੌਂਕ ਸੀ, ਮੈਂ ਚਾਈਂ ਚਾਈਂ ਸਾਈਕਲ ਚੁੱਕਿਆ, ਸਿੱਧਾ ਕੁਟੀਆ ਜਾ ਕੇ ਹੀ ਖੜ੍ਹਾ ਕੀਤਾ। ਸਵਾ ਰੁਪਿਆ ਜਿਹੜਾ ਮੈਨੂੰ ਘਰੋਂ ਮੱਥਾ ਟੇਕਣ ਲਈ ਮਿਲਿਆ ਸੀ, ਮੱਥਾ ਟੇਕਿਆ। ਅੱਗੇ ਸੰਤ ਜੀ ਇੱਕ ਦਰਖਤ ਹੇਠਾਂ ਦੋ ਤਿੰਨ ਬਜ਼ੁਰਗਾਂ ਦੇ ਨਾਲ ਬੈਠੇ ਗੱਲਾਂ ਕਰ ਰਹੇ ਸਨ। ਮੈ ਉਨ੍ਹਾਂ ਕੋਲ ਪਹੁੰਚ ਕੇ ਪੈਰੀਂ ਹੱਥ ਲਗਾ ਕੇ ਪਾਣੀ ਕਰਵਾਉਣ ਬਾਰੇ ਗੱਲ ਕੀਤੀ। ਸੰਤਾਂ ਨੇ ਕੋਲ ਲੱਗੇ ਨਲਕੇ ਤੋਂ ਪਾਣੀ ਦੀ ਬੋਤਲ ਭਰ ਕੇ ਲਿਆਉਣ ਲਈ ਕਿਹਾ। ਮੈਂ ਬੋਤਲ ਭਰ ਕੇ ਸੰਤ ਨੂੰ ਫੜਾ ਦਿੱਤੀ। ਸੰਤਾਂ ਨੇ ਦੋ ਮਿੰਟ ਮੂੰਹ ਵਿਚ ਬੁੜ ਬੁੜ ਕਰਨ ਤੋਂ ਬਾਅਦ ਬੋਤਲ ਹਿਲਾਈ ਅਤੇ ਮੈਨੂੰ ਫੜਾ ਕੇ ਕਹਿਣ ਲੱਗੇ ਇਸ ਨੂੰ ਤਿੰਨ ਮੰਗਲਵਾਰ ਪਿਆਉਂਦੇ ਰਹੋ ਜਦੋਂ ਪਾਣੀ ਘੱਟ ਹੋ ਜਾਵੇ ਤਾਂ ਨਲਕੇ ਤੋਂ ਹੋਰ ਭਰ ਲੈਣਾ। ਮੈਂ ਬੋਤਲ ਫੜੀ ਤੇ ਸਾਈਕਲ ਚੁੱਕਿਆ, ਭਜਾ ਦਿੱਤਾ ਘਰ ਨੂੰ। ਜਦੋਂ ਹੀ ਪਿੰਡ ਦੀ ਕੱਚੀ ਪਹੀ ਵੱਲ ਨੂੰ ਮੋੜਨ ਲੱਗਾ ਤਾਂ ਧੜੱਮ ਕਰਕੇ ਸਾਈਕਲ ਡਿੱਗਾ ਅਤੇ ਨਾਲ ਹੀ ਮਾਤਾ ਦੇ ਪਾਣੀ ਵਾਲੀ ਬੋਤਲ ਦਾ ਪਟਾਕਾ ਪੈ ਗਿਆ। ਹੁਣ ਬੋਤਲ ਟੁੱਟ ਜਾਣ ਕਾਰਣ ਮੈਂ ਘਰਦਿਆਂ ਦੀ ਮਾਰ ਅਤੇ ਗਾਲ੍ਹਾਂ ਦੇ ਡਰੋਂ ਕਾਫੀ ਘਬਰਾ ਗਿਆ। ਮੈਂ ਪਿੰਡ ਦੇ ਇੱਕ ਹੋਰ ਘਰ ਤੋਂ ਬੋਤਲ ਲੈ ਕੇ ਚੰਗੀ ਤਰ੍ਹਾਂ ਸਾਫ ਕਰਕੇ ਸਾਡੇ ਪਿੰਡ ਦੇ ਅੱਡੇ ਵਾਲੇ ਨਲਕੇ ਤੋਂ ਹੀ ਭਰ ਕੇ ਘਰ ਲੈ ਗਿਆ ਅਤੇ ਉਸਨੂੰ ਹੀ ਘਰ ਇਹ ਕਹਿ ਦਿੱਤਾ ਕਿ ਇਸਨੂੰ ਤਿੰਨ ਮੰਗਲਵਾਰ ਪਿਆ ਦਿਓ। ਬੇਬੇ ਨੇ ਪਾਣੀ ਨੂੰ ਆਪਣੇ ਮੱਥੇ ਦੇ ਨਾਲ ਲਾਇਆ ਅਤੇ ਤਿੰਨ ਮੰਗਲਵਾਰ ਪਿਲਾਉਣ ਦੀ ਤਿਆਰੀ ਸ਼ੁਰੂ ਕਰ ਦਿੱਤੀ।

ਮੈਂ ਹੁਣ ਵੀ ਜਦੋਂ ਕਿਤੇ ਉਸ ਗੱਲ ਨੂੰ ਘਰ ਵਿਚ ਸਾਰਿਆਂ ਨੂੰ ਦੱਸਦਾ ਹਾਂ ਤਾਂ ਘਰ ਦੇ ਹੋਏ ਇਸ ਮਜਾਕ ਤੇ ਬਹੁਤ ਖੁਸ਼ ਹੁੰਦੇ ਹਨ। ਅੱਜ ਜਦੋਂ ਕਿ ਉਸ ਤਿੰਨ ਮੰਗਲਵਾਰ ਪਾਣੀ ਪਿਆਉਣ ਦੇ ਕਾਰਨ ਪਤਾ ਲੱਗ ਗਏ ਹਨ ਭਾਵ 21 ਦਿਨਾਂ ਵਿੱਚ, ਇਹ ਬਿਮਾਰੀ ਜਿਸਨੂੰ ਛੋਟੀ ਮਾਤਾ ਕਹਿੰਦੇ ਹਨ, ਆਪਣੇ ਆਪ ਠੀਕ ਹੋ ਜਾਂਦੀ ਹੈ। ਫਿਰ ਵੀ ਡਾਕਟਰ ਦੀ ਸਲਾਹ ਲੈਣੀ ਬਹੁਤ ਜਰੂਰੀ ਹੈ।

ਇਸ ਤਰਾਂ ਇਸ ਪਾਣੀ ਨਾਲ ਮਰੀਜ਼ ਠੀਕ ਹੋ ਗਿਆ ਜਿਹੜਾ ਕਿ ਮੈਂ ਆਪਣੇ ਪਿੰਡ ਦੇ ਅੱਡੇ ਵਾਲੇ ਨਲਕੇ ਤੋਂ ਲਿਆਂਦਾ ਸੀ। ਇਹ ਘਟਨਾ ਅਚਾਨਕ ਹੀ ਕਿਸੇ ਡਰ ਵਿਚੋਂ ਵਾਪਰ ਗਈ ਜਿਸਨੇ ਉਸ ਸਮੇਂ ਮੇਰੇ ਮਨ ਵਿਚ ਅਜੀਬ ਜਿਹਾ ਸ਼ੰਕਾ ਪੈਦਾ ਕਰ ਦਿੱਤਾ ਜਿਸ ਨੇ ਮੈਨੂੰ ਅੱਜ ਤਰਕਸ਼ੀਲ ਲਹਿਰ ਨਾਲ ਜੁੜਨ ਅਤੇ ਹਰ ਤਰਾਂ ਦੇ ਵਹਿਮਾਂ ਭਰਮਾਂ ਤੋਂ ਮੁਕਤ ਹੋ ਕੇ ਇੱਕ ਚੰਗੀ ਜਿੰਦਗੀ ਜਿਉਣ ਲਈ ਰਸਤਾ ਦਿਖਾਉਣ ਲਈ ਇੱਕ ਮੀਲ ਪੱਥਰ ਦਾ ਕੰਮ ਕੀਤਾ।

## ਤਰਕਸ਼ੀਲ ਨੌਜਵਾਨ ਦੀ ਬੱਲੇ ਬੱਲੇ

ਗੁਰਪ੍ਰੀਤ ਬਰਾੜ ਲੰਡੇ

ਸਾਡੇ ਪਿੰਡ ਵਿਚ ਇੱਕ ਸਿਆਣਾ ਸੱਪ ਦੇ ਕੱਟਣ ਤੋਂ ਬਾਅਦ ਟੂਣਾ ਕਰਦਾ ਅਤੇ ਦਾਅਵਾ ਕਰਦਾ ਸੀ ਕਿ ਜੇਕਰ ਸੱਪ ਦਾ ਕੱਟਿਆ ਹੋਇਆ ਵਿਅਕਤੀ ਇੱਕ ਵਾਰ ਉਸ ਕੋਲ ਪਹੁੰਚ ਜਾਵੇ ਤਾਂ ਉਹ ਉਸ ਨੂੰ ਮਰਨ ਨਹੀਂ ਦਿੰਦਾ। ਪਿੰਡ ਵਿਚ ਇਕ ਤਰਕਸ਼ੀਲ ਨੌਜਵਾਨ ਨੇ ਉਸ ਨੂੰ ਚੈਲਿੰਜ ਕੀਤਾ ਅਤੇ ਕਿਹਾ ਕਿ ਟੂਣੇ ਟਾਮਣੇ ਅਤੇ ਧਾਗੇ ਤਵੀਤ ਸਿਰਫ ਇਕ ਵਹਿਮ ਹਨ। ਇਸ ਤੋਂ ਥੋੜੇ ਦਿਨਾਂ ਬਾਅਦ ਹੀ ਇਕ ਵਿਅਕਤੀ ਦੇ ਸੱਪ ਲੜ ਗਿਆ। ਉਸ ਵਿਅਕਤੀ ਨੂੰ ਸਿਆਣੇ ਕੋਲ ਲਿਜਾਇਆ ਗਿਆ। ਤਰਕਸ਼ੀਲ ਨੌਜਵਾਨ ਵੀ ਉਥੇ ਪਹੁੰਚ ਗਿਆ।

ਸਿਆਣਾ ਆਦਮੀ ਕਾਫੀ ਚਿਰ ਟੂਣਾ ਮੰਤਰ ਕਰਦਾ ਰਿਹਾ ਪਰ ਉਸ ਸੱਪ ਦੇ ਕੱਟਣ ਵਾਲੇ ਵਿਅਕਤੀ ਨੂੰ ਕੋਈ ਫ਼ਰਕ ਨਾ ਪਿਆ ਸਗੋਂ ਉਸਦੀ ਹਾਲਤ ਵਿਗੜਦੀ ਗਈ। ਇੰਨੇ ਵਿਚ ਤਰਕਸ਼ੀਲ ਨੌਜਵਾਨ ਅੱਗੇ ਆਇਆ ਅਤੇ ਉਸ ਨੇ ਸੱਪ ਕੱਟਣ ਵਾਲੀ ਜਗ੍ਹਾ ਤੋਂ ਉਪਰ ਕਰਕੇ ਉਸ ਦੀ ਲੱਤ ਬੰਨ ਦਿੱਤੀ ਅਤੇ ਬਲੇਡ ਨਾਲ ਟੱਕ ਲਾ ਕੇ ਸਾਰਾ ਜ਼ਹਿਰ ਆਪਣੇ ਮੂੰਹ ਨਾਲ ਚੂਸ ਲਿਆ ਅਤੇ ਕਿਹਾ ਕਿ ਹੁਣ ਇਸ ਨੂੰ ਨੇੜੇ ਦੇ ਹਸਪਤਾਲ ਵਿਚ ਲੈ ਜਾਵੋ। ਇੱਕ ਟੀਕੇ ਨਾਲ ਹੀ ਆਰਾਮ ਆ ਜਾਵੇਗਾ। ਉਸ ਤੋਂ ਬਾਅਦ ਉਸ ਤਰਕਸ਼ੀਲ ਨੌਜਵਾਨ ਨੇ ਇਕੱਠੇ ਹੋਏ ਲੋਕਾਂ ਨੂੰ ਸੰਖੇਪ ਭਾਸ਼ਨ ਦਿੱਤਾ ਜਿਸ ਵਿਚ ਉਸ ਨੇ ਦੱਸਿਆ ਕਿ ਜਦੋਂ ਸੱਪ ਲੜ ਜਾਵੇ ਤਾਂ ਉਸ ਪਿੱਛੋਂ ਘਬਰਾਉਣਾ ਨਹੀਂ ਚਾਹੀਦਾ ਸਗੋਂ ਛੇਤੀ ਤੋਂ ਛੇਤੀ ਸੱਪ ਲੜਨ ਵਾਲੀ ਜਗਾ ਤੋਂ ਥੋੜਾ ਉਪਰ ਕਰਕੇ ਕਿਸੇ ਕੱਪੜੇ ਨਾਲ ਘੁੱਟ ਕੇ ਬੰਨ ਦੇਣਾ ਚਾਹੀਦਾ ਹੈ ਅਤੇ ਸੱਪ ਲੜਨ ਵਾਲੀ ਥਾਂ ਤੇ ਬਲੇਡ ਜਾਂ ਚਾਕੂ ਨਾਲ ਨਿਸ਼ਾਨ ਲਗਾ ਕੇ ਮਰੀਜ਼ ਨੂੰ ਫੌਰਨ ਹਸਪਤਾਲ ਲਿਜਾਣਾ ਚਾਹੀਦਾ ਹੈ ਅਤੇ ਟੂਣੇ ਟਾਮਣੇ ਦੇ ਚੱਕਰ ਵਿੱਚ ਤਾਂ ਬਿਲਕੁਲ ਹੀ ਨਹੀਂ ਪੈਣਾ ਚਾਹੀਦਾ। ਉਸ ਨੇ ਇਹ ਵੀ ਦੱਸਿਆ ਕਿ ਸਾਰੇ ਸੱਪ ਜਹਿਰੀਲੇ ਨਹੀਂ ਹੁੰਦੇ। ਸਾਰੇ ਪਿੰਡ ਵਿਚ ਉਸ ਤਰਕਸ਼ੀਲ ਨੌਜਵਾਨ ਦੀ ਬੱਲੇ ਬੱਲੇ ਹੋ ਗਈ ਅਤੇ ਲੋਕ ਉਸ ਦੀ ਸਿਆਣਪ ਦੀ ਦਾਦ ਦੇਣ ਲੱਗੇ।



# ਸਮਾਜਿਕ ਘੁਣ

ਘਣਸ਼ਾਮ ਪੰਡੋਰੀ

ਭਾਰਤੀ ਸਮਾਜ ਇਕ ਪਛੜਿਆ ਹੋਇਆ ਸਮਾਜ ਹੈ ਜੋ ਵੱਖ ਵੱਖ ਧਰਮਾਂ ਅਤੇ ਜਾਤਾਂ ਦੇ ਲੋਕਾਂ ਦਾ ਵਿਸ਼ਾਲ ਜਨਤੰਤਰ ਹੈ। ਭਾਰਤ ਦੇ ਹਰ ਧਰਮ, ਪ੍ਰਾਂਤ, ਸਥਾਨ ਅਤੇ ਜਾਤ ਵਿਚ ਵੱਖ ਵੱਖ ਕਿਸਮਾਂ ਦੇ ਵਹਿਮ ਭਰਮ ਅਤੇ ਅੰਧ ਵਿਸ਼ਵਾਸ ਪ੍ਰਚਲਤ ਹਨ। ਵਹਿਮਾਂ ਭਰਮਾਂ ਦੀ ਸਾਡੇ ਸਮਾਜ ਵਿਚ ਇੰਨੀ ਭਰਮਾਰ ਹੈ ਕਿ ਇਹ ਸਾਡੇ ਸਮਾਜ ਨੂੰ ਅੰਦਰੋਂ ਅੰਦਰ ਹੀ ਘੁਣ ਵਾਂਗ ਖੋਖਲਾ ਕਰੀ ਜਾ ਰਹੇ ਹਨ। ਵਹਿਮਾਂ ਭਰਮਾਂ ਦੇ ਘੁਣ ਨੇ ਆਮ ਆਦਮੀ ਤੋਂ ਲੈ ਕੇ ਪੜ੍ਹੇ ਲਿਖੇ ਇਨਸਾਨਾਂ ਦੇ ਮਨਾਂ ਤੱਕ ਮਾਰ ਕੀਤੀ ਹੋਈ ਹੈ। ਕਿਸੇ ਨਾ ਕਿਸੇ ਰੂਪ ਵਿਚ ਸਾਡੇ ਸਮਾਜ ਉਪਰ ਅੰਧ ਵਿਸ਼ਵਾਸ਼ਾਂ ਅਤੇ ਵਹਿਮਾਂ ਭਰਮਾਂ ਦਾ ਗਲਬਾ ਹੈ। ਅਗਿਆਨੀ ਉਹਨਾਂ ਦਾ ਸਤਿਕਾਰ ਕਰਦੇ ਹਨ, ਤਰਕਸ਼ੀਲ ਉਹਨਾਂ ਨੂੰ ਰੱਦ ਕਰਦੇ ਹਨ ਅਤੇ ਬੁੱਧੀ ਜੀਵੀ ਉਹਨਾਂ ਪ੍ਰਤੀ ਪ੍ਰਵਾਹ ਨਾ ਕਰਨ ਦਾ ਇਜਹਾਰ ਕਰਦੇ ਹਨ, ਭਾਂਵੇ ਲੁਕਵੇਂ ਤੌਰ ਤੇ ਵਹਿਮਾਂ ਭਰਮਾਂ ਪ੍ਰਤੀ ਸ਼ਰਧਾ ਭਾਵ ਵੀ ਰੱਖਦੇ ਹਨ। ਜਿਵੇਂ ਜਿਵੇਂ ਵਿਗਿਆਨ ਅਤੇ ਸਭਿਅਤਾ ਦਾ ਪ੍ਰਸਾਰ ਹੋਇਆ ਬਹੁਤ ਸਾਰੇ ਅੰਧ ਵਿਸ਼ਵਾਸ ਅਤੇ ਵਹਿਮ ਭਰਮ ਆਲੋਪ ਹੋ ਗਏ ਹਨ। ਕੋਈ ਸਮਾਂ ਸੀ ਜਦੋਂ ਚੇਚਕ ਨੂੰ ਰੱਬੀ ਕਰੋਪੀ ਦਾ ਕਹਿਰ ਸਮਝਿਆ ਜਾਂਦਾ ਸੀ ਅਤੇ ਇਸ ਬੀਮ੍ਹਾਰੀ ਹੱਥੋਂ ਲੋਕੀਂ ਬਹੁਤ ਤੰਗ ਸਨ ਪਰੰਤੂ ਬਾਅਦ ਵਿਚ ਸਾਇੰਸਦਾਨਾਂ ਨੇ ਇਸ ਦੇ ਇਲਾਜ ਲਈ ਇੱਕ ਟੀਕਾ ਖੋਜ ਲਿਆ। ਹੁਣ ਚੇਚਕ ਬੀਤੇ ਯੁਗ ਦੀ ਗੱਲ ਬਣ ਕੇ ਰਹਿ ਗਈ ਹੈ।

ਕਈ ਔਰਤਾਂ ਦੇ ਬੱਚੇ ਪੈਦਾ ਨਹੀਂ ਹੁੰਦੇ ਜਾਂ ਗਰਭ ਵਿਚੋਂ ਹੀ ਮਰਿਆ ਹੋਇਆ ਬੱਚਾ ਪੈਦਾ ਹੁੰਦਾ ਹੈ। ਬਹੁਤੀ ਵਾਰੀ ਜੰਮਦੇ ਬੱਚੇ ਨੂੰ ਪੀਲੀਆ ਹੋਇਆ ਹੁੰਦਾ ਹੈ ਜਾਂ ਅਕਸਰ ਕਈ ਕੇਸਾਂ ਵਿਚ ਖੂਨ ਦੀ ਕਮੀ ਕਾਰਨ ਕੁਝ ਹੀ ਦਿਨਾਂ ਵਿਚ ਬੱਚੇ ਦੀ ਮੌਤ ਹੋ ਜਾਂਦੀ ਹੈ। ਸਾਡੇ ਸਮਾਜ ਵਿਚ ਗਿਆਨ ਅਤੇ ਵਿਗਿਆਨ ਦੇ ਘੱਟ ਪ੍ਰਚਾਰ ਅਤੇ ਅਗਿਆਨਤਾ ਵੱਸ ਮਾਵਾਂ ਅਜਿਹੇ ਭਰਮ ਪਾਲ ਲੈਂਦੀਆਂ ਹਨ ਕਿ ਅਜਿਹਾ ਕਿਸੇ ਦੇਵੀ ਦੇਵਤੇ ਜਾਂ ਬਾਹਰੀ ਰੂਹਾਂ ਦੀ ਕਰੋਪੀ ਕਰਕੇ ਹੋਇਆ ਹੈ ਅਤੇ ਮਾਵਾਂ ਹੋਰ ਕਈ ਵਹਿਮਾਂ ਭਰਮਾਂ ਦਾ ਸ਼ਿਕਾਰ ਹੋ ਜਾਂਦੀਆਂ ਹਨ। ਕਈ ਮਾਵਾਂ ਨੂੰ ਇਹ ਵਹਿਮ ਹੋ ਜਾਂਦਾ ਹੈ ਕਿ ਜਿਸ ਔਰਤ ਦੀ ਕੁੱਖ ਹਰੀ ਨਹੀਂ ਹੋਈ ਉਸ ਨੇ ਹੀ ਅਜਿਹਾ ਕੁਝ ਜਾਦੂ ਟੂਣਾ ਕਰਵਾਇਆ ਹੈ। ਇਸ ਤਰ੍ਹਾਂ ਦੀਆਂ ਅੰਧ ਵਿਸ਼ਵਾਸੀ ਅਤੇ ਗੈਰ ਵਿਗਿਆਨਕ ਧਾਰਨਾਵਾਂ ਸਥਾਪਤ ਕਰ ਲੈਣ ਉਪਰੰਤ ਮਾਵਾਂ ਸਾਧਾਂ ਸੰਤਾਂ, ਧਾਗੇ ਤਬੀਤ ਕਰਨ ਵਾਲਿਆਂ ਜਾਂ ਟੂਣੇ ਟਾਮਣ ਕਰਨ ਵਾਲਿਆਂ ਦੇ ਚੱਕਰ ਕੱਢਣ ਲੱਗ ਜਾਂਦੀਆਂ ਹਨ। ਇਹ ਢੌਂਗੀ ਉਹਨਾਂ ਦੀ ਆਰਥਿਕ ਲੁੱਟ ਤਾਂ ਕਰਦੇ ਹੀ ਹਨ ਨਾਲ ਹੀ ਵਹਿਮਾਂ ਭਰਮਾਂ ਨੂੰ ਹੋਰ ਪੱਕਾ ਕਰਦੇ ਹੋਏ ਪੀੜਤ ਔਰਤ ਨੂੰ ਮਾਨਸਿਕ ਰੋਗੀ ਬਣਾਉਣ ਵਿਚ ਵੀ ਸਹਾਈ ਹੁੰਦੇ ਹਨ। ਅਜੋਕੀਆਂ ਵਿਗਿਆਨਕ ਖੋਜਾਂ ਅਤੇ ਡਾਕਟਰੀ ਵਿਗਿਆਨ ਦੀਆਂ ਪ੍ਰਾਪਤੀਆਂ ਨੇ ਅਜਿਹੇ ਵਹਿਮਾਂ ਭਰਮਾਂ ਤੇ ਕਰਾਰੀ ਚੋਟ ਮਾਰੀ ਹੈ ਅਤੇ ਇਹਨਾਂ ਗਲਤ ਧਾਰਨਾਵਾਂ ਦਾ ਪਰਦਾ ਫਾਸ਼ ਕੀਤਾ ਹੈ।

ਇਸੇ ਤਰ੍ਹਾਂ ਕਈ ਬੀਮਾਰੀਆਂ ਦੇ ਇਲਾਜ ਲਈ ਲੋਕੀਂ ਦਵਾਈਆਂ ਦੀ ਵਰਤੋਂ ਨਾ ਕਰਕੇ ਧਾਗੇ ਤਵੀਤ ਕਰਵਾਉਣ ਦੇ ਚੱਕਰਾਂ ਵਿਚ ਪੈ ਜਾਂਦੇ ਹਨ ਜਿਵੇਂ ਕਿਸੇ ਨੂੰ ਪੀਲੀਏ ਦਾ ਰੋਗ ਹੋ ਜਾਂਦਾ ਹੈ ਤਾਂ ਸਮਾਜ ਵਿਚ ਪ੍ਰਚਲਤ ਅੰਧ ਵਿਸ਼ਵਾਸ ਦੇ ਕਾਰਨ ਰੋਗੀ ਦੇ ਘਰ ਵਾਲੇ ਉਸ ਨੂੰ ਕਿਸੇ ਡਾਕਟਰ ਕੋਲ ਲੈ ਜਾਣ ਦੀ ਬਜਾਏ ਧਾਗੇ ਤਵੀਤ ਕਰਨ ਵਾਲੇ ਕੋਲ ਲੈ ਜਾਂਦੇ ਹਨ। ਪੀਲੀਏ ਦੀ ਬੀਮਾਰੀ ਦਾ ਧਾਗੇ ਤਵੀਤ ਨਾਲ ਇਲਾਜ ਕਰਨ ਵਾਲੇ ਵਿਸ਼ੇਸ਼ ਵਿਅਕਤੀ ਸਾਡੇ ਸਮਾਜ ਵਿੱਚ ਮਿਲਦੇ ਹਨ। ਇਸ ਰੋਗ ਨਾਲ ਧਾਗਾ ਕਰਾਉਣ ਤੋਂ ਇਲਾਵਾ ਹੋਰ ਵੀ ਕਈ ਵਹਿਮ ਭਰਮ ਜੁੜੇ ਹੋਏ ਹਨ ਜਿਹਨਾਂ ਦਾ ਇਸ ਰੋਗ ਨਾਲ ਕੋਈ ਸਬੰਧ ਨਹੀਂ ਹੁੰਦਾ ਅਤੇ ਨਾ ਹੀ ਇਹ ਰੋਗ ਦੇ ਇਲਾਜ ਵਿਚ ਸਹਾਈ ਹੁੰਦੇ ਹਨ। ਕਈ ਔਰਤਾਂ ਪੀਲੀਏ ਦੇ ਰੋਗੀ ਨੂੰ ਕੋਈ ਵੀ ਪੀਲੇ ਰੰਗ ਦਾ ਭੋਜਨ ਖਾਣ ਲਈ ਨਹੀਂ ਦਿੰਦੀਆਂ। ਕਈ ਆਖਦੇ ਹਨ ਕਿ ਪੀਲੇ ਰੰਗ ਦਾ ਕੱਪੜਾ ਪਹਿਣਨਾ ਅਤੇ ਪੀਲੀ ਚਾਦਰ ਉਪਰ ਲੈਣਾ ਜਾਂ ਸੌਣਾ ਨਹੀਂ ਚਾਹੀਦਾ। ਅਸਲ ਵਿਚ ਧਾਗਾ ਕਰਵਾਉਣਾ ਅਤੇ ਇਸ ਤਰਾਂ ਦੇ ਹੋਰ ਵਹਿਮ ਭਰਮ ਗਲਤ ਹਨ। ਪੀਲੀਆ ਇੱਕ ਗੰਭੀਰ ਬੀਮਾਰੀ ਹੈ ਜਿਸ ਦਾ ਇਲਾਜ ਡਾਕਟਰ ਤੋਂ ਕਰਵਾਉਣਾ ਹੀ ਉਚਿਤ ਹੈ।

ਇਸੇ ਤਰਾਂ ਕੰਨ ਪੇੜੇ ਜਿਹਨਾਂ ਨੂੰ ਗਲਸੁਣੇ ਜਾਂ ਅੰਗਰੇਜੀ ਵਿਚ ਮੰਮਜ਼ ਆਖਦੇ ਹਨ। ਇਹ ਬਹੁੰਤ ਗੰਭੀਰ ਛੂਤ ਦੀ ਬੀਮਾਰੀ ਹੈ। ਕਈ ਹੋਰ ਬੀਮਾਰੀਆਂ ਦੀ ਤਰਾਂ ਇਸ ਰੋਗ ਦੇ ਇਲਾਜ ਲਈ ਵੀ ਲੋਕੀਂ ਇੱਕ ਵਿਸ਼ੇਸ਼ ਕਿਸਮ ਦਾ ਟੂਣਾ ਕਰਵਾਉਂਦੇ ਹਨ। ਜੋ ਵਿਅਕਤੀ ਪੁਠ ਪੈਰਾ ਹੋਵੇ ਅਤੇ ਉਹ ਆਪਣੇ ਸੱਜੇ ਪੈਰ ਦੇ ਅੰਗੂਠੇ ਨੂੰ ਕੰਨ ਪੇੜਿਆਂ ਉਤੇ ਸੱਤ ਵਾਰ ਛੁਹਾ ਦੇਵੇ ਤਾਂ ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਹ ਬੀਮਾਰੀ ਬਿਨਾ ਦਵਾਈ ਲਏ ਆਪਣੇ ਆਪ ਹੀ ਠੀਕ ਹੋ ਜਾਵੇਗੀ। ਦਰਅਸਲ ਇਹ ਟੂਣਾ ਕਿਸੇ ਤਰਾਂ ਵੀ ਇਸ ਰੋਗ ਵਿਚ ਸਹਾਈ ਨਹੀਂ ਹੁੰਦਾ। ਡਾਕਟਰੀ ਵਿਗਿਆਨ ਕੋਲ ਇਸ ਰੋਗ ਦਾ ਕੋਈ ਵਿਸ਼ੇਸ਼ ਇਲਾਜ ਉਪਲਬਧ ਨਹੀਂ ਹੈ (*Virus ਯਾਨੀ ਕਿ ਵਿਸ਼ਾਣੂਆਂ ਨੂੰ ਸਰੀਰ ਅੰਦਰ ਦਵਾਈ ਨਾਲ ਸਿੱਧੇ ਰੂਪ ਵਿੱਚ ਮਾਰਨਾ ਸੰਭਵ ਨਹੀਂ ਹੁੰਦਾ ਇਸ ਲਈ ਕੰਨਪੇੜਿਆਂ ਵਰਗੇ ਵਿਸ਼ਾਣੂ ਰੋਗ ਠੀਕ ਹੋਣ ਵਿੱਚ ਕੁਝ ਸਮਾਂ ਲੈ ਹੀ ਜਾਂਦੇ ਹਨ। ਡਾਕਟਰ ਅਜਿਹੇ ਰੋਗਾਂ ਵਿੱਚ ਸਰੀਰ ਦੀ ਪ੍ਰਤੀਰੋਧੀ ਸ਼ਕਤੀ ਵਧਾਉਣ ਵਾਲੀ ਅਤੇ ਦਰਦ ਰੋਕਣ ਵਾਲੀਆਂ ਦਵਾਈਆਂ ਦਿੰਦੇ ਹਨ - ਸੰਪਾਦਕ*) ਇਹ ਸਮਝਿਆ ਜਾਂਦਾ ਹੈ ਕਿ ਇਹ ਰੋਗ ਆਪਣਾ 14 ਦਿਨਾਂ ਦਾ ਸਮਾਂ ਲੈ ਕੇ ਅਕਸਰ ਆਪਣੇ ਆਪ ਹੀ ਹਟ ਜਾਂਦਾ ਹੈ। ਇਹੋ ਕਾਰਣ ਹੈ ਕਿ ਲੋਕੀਂ ਟੂਣਾ ਕਰਵਾ ਕੇ ਇਹ ਭਰਮ ਪਾਲ ਲੈਂਦੇ ਹਨ ਕਿ ਰੋਗ ਟੂਣੇ ਕਾਰਨ ਹਟਿਆ ਹੈ ਜਦੋਂ ਕਿ ਅਜਿਹਾ ਸੋਚਣਾ ਨਿਰਾ ਵਹਿਮ ਹੈ।

ਇਕ ਹੋਰ ਬੀਮਾਰੀ ਮਲੇਰੀਆ ਜਿਸ ਨੂੰ ਪੰਜਾਬੀ ਵਿਚ

ਤੇਈਆ ਤਾਪ ਵੀ ਕਹਿੰਦੇ ਹਨ ਦੇ ਇਲਾਜ ਵਾਸਤੇ ਦਵਾਈਆਂ ਦੀ ਵਰਤੋਂ ਨਾ ਕਰਕੇ ਪਿੰਡਾਂ ਵਿਚ ਧਾਗਾ ਤਬੀਤ ਜਾਂ ਝਾੜਾ ਕਰਕੇ ਜਾਂ ਤੇਈਏ ਤਾਪ ਦੀ ਕਥਾ ਸੁਣਾ ਕੇ ਠੀਕ ਕਰਨ ਵਾਲੇ ਅਖੌਤੀ ਸਿਆਣੇ ਵੀ ਮਿਲ ਸਕਦੇ ਹਨ ਜਦੋਂ ਕਿ ਮਾਮੂਲੀ ਪੜਿਆ ਲਿਖਆ ਬੰਦਾ ਵੀ ਮਲੇਰੀਆ ਭਾਵ ਤੇਈਏ ਤਾਪ ਦੇ ਕਾਰਨਾਂ ਬਾਰੇ ਪੂਰੀ ਤਰਾਂ ਜਾਣਦਾ ਹੈ। ਕਿੰਨੀ ਸ਼ਰਮ ਦੀ ਗੱਲ ਹੈ ਕਿ ਮਲੇਰੀਏ ਦਾ ਡਾਕਟਰੀ ਇਲਾਜ ਉਪਲਬਧ ਹੋਣ ਦੇ ਬਾਵਜੂਦ ਵੀ ਲੋਕ ਅਜਿਹੇ ਵਹਿਮ ਭਰਮਾਂ ਦਾ ਸ਼ਿਕਾਰ ਹਨ।

ਇਸੇ ਤਰ੍ਹਾਂ ਸੱਪ ਦੇ ਕੱਟੇ ਦੇ ਇਲਾਜ ਬਾਰੇ ਵੀ ਲੋਕਾਂ ਵਿਚ ਬਹੁਤ ਵਹਿਮ ਭਰਮ ਪ੍ਰਚਲਿਤ ਹਨ। ਕਈ ਪਖੰਡੀ ਇਹ ਦਾਅਵਾ ਕਰਦੇ ਹਨ ਕਿ ਉਹ ਝਾੜਾ ਕਰਕੇ ਸੱਪ ਦੇ ਕੱਟੇ ਦਾ ਇਲਾਜ ਕਰ ਸਕਦੇ ਹਨ। ਬਹੁਤੀ ਵਾਰੀ ਅੰਧ ਵਿਸ਼ਵਾਸਾਂ ਕਾਰਨ ਅਜਿਹੇ ਬੰਦਿਆਂ ਦੇ ਵੱਸ ਪੈ ਕੇ ਸਾਡੇ ਲੋਕ ਅਗਿਆਨਤਾ ਕਾਰਨ ਇਨਸਾਨੀ ਜਾਨਾਂ ਦਾ ਜੂਆ ਵੀ ਖੇਡਦੇ ਹਨ। ਲੋਕਾਂ ਵਿਚ ਸੱਪਾਂ ਦੀਆਂ ਕਿਸਮਾਂ ਬਾਰੇ ਗਿਆਨ ਘੱਟ ਹੋਣ ਕਾਰਨ ਵੀ ਝਾੜਾ ਕਰਨ ਵਾਲੇ ਪਖੰਡੀਆਂ ਦਾ ਪਾਜ ਲੁਕਿਆ ਰਹਿੰਦਾ ਹੈ। ਅਸਲ ਵਿਚ 100 ਕਿਸਮਾਂ ਵਿਚੋਂ ਛੇ ਕੁ ਕਿਸਮ ਦੇ ਸੱਪ ਹੀ ਜਾਨਲੇਵਾ ਹੱਦ ਤੱਕ ਜਹਿਰੀਲੇ ਹੁੰਦੇ ਹਨ, ਬਾਕੀ 94 ਕਿਸਮਾਂ ਦੇ ਸੱਪ ਬੰਦੇ ਦੇ ਲੜ ਕੇ ਵੀ ਉਸਦਾ ਕੁਝ ਵਿਗਾੜ ਨਹੀਂ ਸਕਦੇ ਅਤੇ ਭਾਰਤ ਵਿਚ ਜ਼ਹਿਰੀਲੇ ਸੱਪਾਂ ਦੀਆਂ ਕਿਸਮਾਂ ਬੜੀਆਂ ਘੱਟ ਮੌਜੂਦ ਹਨ। ਜਿਹੜੇ ਬੰਦੇ ਝਾੜ ਫੂਕ ਕਰਨ ਵਾਲੇ ਸਿਆਣਿਆਂ ਕੋਲ ਜਾ ਕੇ ਬਚ ਗਏ ਸਮਝੇ ਜਾਂਦੇ ਹਨ ਉਹ ਅਸਲ ਵਿਚ ਉਂਝ ਹੀ ਬਚ ਜਾਣੇ ਸਨ ਜੇ ਉਹਨਾਂ ਨੂੰ ਝਾੜ ਫੂਕ ਨਾ ਵੀ ਕਰਵਾਈ ਜਾਂਦੀ। ਸਾਡੇ ਇੱਥੇ ਘੱਟ ਜਹਿਰੀਲੇ ਜਾਂ ਜ਼ਹਿਰ ਵਿਹੂਣੇ ਸੱਪਾਂ ਦਾ ਕੱਟਿਆ ਬੰਦਾ ਬਚਦਾ ਤਾਂ ਜਹਿਰ ਨਾ ਹੋਣ ਕਰਕੇ ਹੈ, ਬਚਣ ਦਾ ਸਿਲਾ ਇਹ ਪਖੰਡੀ ਸਿਆਣੇ ਲੈ ਜਾਂਦੇ ਹਨ।

ਇਸੇ ਤਰ੍ਹਾਂ ਹੋਰ ਵੀ ਵੱਖ ਵੱਖ ਤਰਾਂ ਦੇ ਅੰਧਵਿਸ਼ਵਾਸ ਵਹਿਮ ਭਰਮ ਪ੍ਰਚਲਤ ਹਨ। ਪੰਜਾਬ ਇੱਕ ਖੇਤੀ ਪ੍ਰਧਾਨ ਸੂਬਾ ਹੈ। ਇਸ ਦੀ ਬਹੁਤੀ ਵਸੋਂ ਖੇਤੀਬਾੜੀ ਦੇ ਨਾਲ ਨਾਲ ਪਸ਼ੂ ਪਾਲਣ ਦੇ ਕਿੱਤੇ ਦੇ ਨਾਲ ਸਬੰਧਤ ਹੈ। ਖੇਤੀ ਦਾ ਕਿੱਤਾ ਬੇਸ਼ਕ ਹੁਣ ਵਿਗਿਆਨਕ ਤੇ ਆਧੁਨਿਕ ਤਕਨੀਕੀ ਸੰਦਾਂ 'ਤੇ ਅਧਾਰਤ ਹੈ ਪਰ ਅਜੇ ਵੀ ਕਾਫੀ ਹੱਦ ਤੱਕ ਫਸਲ ਦੀ ਪੈਦਾਵਾਰ ਕੁਦਰਤ ਉਪਰ ਨਿਰਭਰ ਕਰਦੀ ਹੈ। ਬੇਮੌਕੀ ਅਤੇ ਬੇਲੋੜੀ ਬਰਸਾਤ ਜਾਂ ਲੰਬੀ ਔੜ ਤੇ ਗੜੇਮਾਰ ਅਜੇ ਵੀ ਕਿਸਾਨਾਂ ਦੀ ਪ੍ਰੇਸ਼ਾਨੀ ਦਾ ਕਾਰਨ ਬਣੀ ਹੋਈ ਹੈ ਜਿਸ ਕਰਕੇ ਕਿਸਾਨ ਆਪਣੇ ਆਪ ਨੂੰ ਬੇਵੱਸ ਅਤੇ ਲਾਚਾਰ ਮਹਿਸੂਸ ਕਰਦਾ ਹੈ। ਦੈਵੀ ਸ਼ਕਤੀਆਂ ਤੇ ਜਾਦੂ-ਟੂਣਿਆਂ ਦੇ ਵਹਿਮਾਂ ਭਰਮਾਂ ਤਹਿਤ ਉਹ ਫਸਲ ਦੀ ਵੱਧ ਪੈਦਾਵਾਰ, ਬੁਰੀਆਂ ਰੂਹਾਂ ਤੋਂ ਫਸਲਾਂ ਅਤੇ ਪਸ਼ੂਆਂ ਦੇ ਬਚਾਅ ਆਦਿ ਦੀ ਕਾਮਨਾ ਕਰਦੇ ਹੋਏ ਕਈ ਪਰੰਪਰਾਗਤ ਵਹਿਮਾਂ ਭਰਮਾਂ ਦਾ ਸ਼ਿਕਾਰ ਹੋ ਕੇ ਪਰੇਸ਼ਾਨੀ ਦਾ ਅਸਲ ਕਾਰਨ ਨਾ ਲੱਭ ਕੇ ਜਾਦੂ ਟੂਣਿਆਂ ਦੇ ਚੱਕਰਾਂ ਵਿਚ ਫਸ ਜਾਂਦੇ ਹਨ। ਮੀਂਹ ਪਵਾਉਣ ਲਈ ਪੰਜਾਬੀ ਕਿਸਾਨ ਮੀਂਹ ਦੇ ਦੇਵਤੇ ਦੀ ਪੂਜਾ ਕਰਦੇ ਹਨ ਅਤੇ ਉਸ ਨੂੰ ਖੁਸ਼ ਕਰਨ ਲਈ ਯੱਗ ਕਰਾਉਂਦੇ ਹਨ। ਪਿਛਲੇ ਸਮੇਂ ਪੰਜਾਬ ਵਿੱਚ ਪਸ਼ੂਆਂ ਨੂੰ ਮੂੰਹ ਖੁਰ ਦੀ ਬੀਮਾਰੀ ਲੱਗਣ ਨਾਲ ਬਹੁਤ ਸਾਰੇ ਪਸ਼ੂ ਮੌਤ ਦਾ ਸ਼ਿਕਾਰ ਹੋ ਗਏ। ਇਸ ਬਿਮਾਰੀ ਪ੍ਰਤੀ ਲੋਕਾਂ ਵਿਚ ਅੰਧ ਵਿਸ਼ਵਾਸ ਬਹੁਤ ਫੈਲਿਆ ਹੋਇਆ ਹੈ। ਡਾਕਟਰੀ ਇਲਾਜ ਕਰਾਉਣ ਦੀ ਬਜਾਏ ਲੋਕ ਸਾਧਾਂ ਸੰਤਾਂ ਕੋਲੋਂ ਸੁਆਹ ਦੀਆਂ ਪੁੜੀਆਂ ਅਤੇ ਤਬੀਤ ਲੈਣ ਤੇ ਜਿਆਦਾ ਵਿਸ਼ਵਾਸ ਰਖਦੇ ਹਨ ਜਿਸ ਕਰਕੇ ਸਮੇਂ ਸਿਰ ਡਾਕਟਰੀ ਸਹਾਇਤਾ ਨਾ ਲੈਣ ਕਰਕੇ ਪੰਜਾਬੀ ਕਿਸਾਨਾਂ ਨੂੰ ਸੈਂਕੜੇ ਦੁਧਾਰੂ ਪਸ਼ੂਆਂ ਤੋਂ ਹੱਥ ਧੋਣਾ ਪਿਆ। ਤੁਸੀਂ ਇਹ ਸੋਚੋ ਕਿ ਜੇਕਰ ਇਹੋ ਜਿਹੇ ਅੰਧ ਵਿਸ਼ਵਾਸਾਂ ਵਿਚ ਪੈ ਕੇ ਇਹਨਾਂ ਬੀਮਾਰੀਆਂ ਦਾ ਇਲਾਜ ਹੁੰਦਾ ਹੋਵੇ ਤਾਂ ਸਰਕਾਰ ਨੂੰ ਨਾ ਹਸਪਤਾਲ ਖੋਲ੍ਹਣੇ ਪੈਂਦੇ ਅਤੇ ਨਾ ਹੀ ਡਾਕਟਰਾਂ ਨੂੰ ਤਨਖਾਹਾਂ ਦੇਣੀਆਂ ਪੈਂਦੀਆਂ ਅਤੇ ਨਾ ਹੀ ਦਵਾਈਆਂ ਬਣਾਉਣੀਆਂ ਪੈਂਦੀਆਂ।

ਇਹਨਾਂ ਤੋਂ ਇਲਾਵਾ ਹੋਰ ਵੀ ਅਨੇਕ ਵਹਿਮ ਭਰਮ ਅਤੇ ਅੰਧ ਵਿਸ਼ਵਾਸ ਹਨ ਜਿਹਨਾਂ ਦਾ ਸਾਡੇ ਨਿੱਤ ਦੇ ਜੀਵਲ ਵਿਚ ਭਾਰੀ ਦਖਲ ਹੈ ਜੇਕਰ ਬੱਚਾ ਬੀਮਾਰ ਪੈ ਜਾਵੇ ਤਾਂ ਇਸ ਨੂੰ ਕਿਸੇ ਦੀ ਈਰਖਾਲੂ ਨਜ਼ਰ ਦਾ ਕਾਰਨ ਸਮਝ ਲਿਆ ਜਾਂਦਾ ਹੈ। ਇਸਦੇ ਉਪਾਅ ਲਈ ਉਸ ਵਿਅਕਤੀ ਦੇ ਪੈਰਾਂ ਦੀ ਮਿੱਟੀ ਚੁੱਕੇ ਬੱਚੇ ਦੇ ਸਿਰ ਤੋਂ ਤਿੰਨ ਵਾਰ ਛੁਹਾ ਕੇ ਚੁੱਲੇ ਵਿਚ ਸੁੱਟ ਦਿੱਤੀ ਜਾਂਦੀ ਹੈ ਜਾਂ ਫਿਰ ਕਈ ਵਾਰੀ ਮਿੱਟੀ ਦੀ ਥਾਂ ਤੇ ਲਾਲ ਮਿਰਚਾਂ ਦੀ ਵਰਤੋਂ ਕੀਤੀ ਜਾਂਦੀ ਹੈ ਜਾਂ ਈਰਖਾਲੂ ਨਜ਼ਰ ਤੋਂ ਬਚਣ ਲਈ ਨਜ਼ਰ-ਬੱਟੂ ਜਾਂ ਟੁੱਟਿਆ ਛਿੱਤਰ ਟੰਗਿਆ ਜਾਂਦਾ ਹੈ। ਇਸੇ ਤਰ੍ਹਾਂ ਭਾਰਤੀ ਸਮਾਜ ਵਿਚ ਕਈ ਥਾਵਾਂ ਤੇ ਚੰਦਰਮਾ ਠੀਕ ਨਹੀਂ ਸਮਝਿਆ ਜਾਂਦਾ। ਕਈ ਥਾਂਈ ਪਹਿਲਾ ਬੱਚਾ ਲੜਕਾ ਹੋਵੇ ਤਾਂ ਸ਼ੁਭ ਸਮਝਿਆ ਜਾਂਦਾ ਹੈ ਤੇ ਜੇ ਲੜਕੀ ਹੋਵੇ ਅਸ਼ੁੱਭ ਮੰਨੀ ਜਾਂਦੀ ਹੈ। ਕਈ ਥਾਂਈ ਬੱਚਿਆਂ ਨੂੰ ਸ਼ੀਸ਼ਾ ਦਿਖਾਉਣਾ ਠੀਕ ਨਹੀਂ ਸਮਝਿਆ ਜਾਂਦਾ। ਕਈ ਥਾਂਈ ਭੈੜੇ ਸੁਪਨਿਆਂ ਨੂੰ ਸ਼ੁਭ ਸਮਝਿਆ ਜਾਂਦਾ ਹੈ ਤੇ ਚੰਗੇ ਸੁਪਨਿਆਂ ਨੂੰ ਅਸ਼ੁਭ ਹੋਣ ਦੀ ਨਿਸ਼ਾਨੀ ਸਮਝ ਲਿਆ ਜਾਂਦਾ ਹੈ। ਕਈ ਥਾਂਈਂ ਸੁਪਨੇ ਵਿਚ ਸ਼ਾਦੀ ਦੇਖਣੀ ਸ਼ੁਭ ਮੰਨੀ ਜਾਂਦੀ ਹੈ ਤੇ ਕਈ ਥਾਂਈ ਮੰਗਲਵਾਰ ਤੇ ਵੀਰਵਾਰ ਨੂੰ ਕੱਪੜੇ ਧੋਣਾ ਤੇ ਸਿਰ ਧੋਣਾ ਅਸ਼ੁਭ ਮੰਨਿਆ ਜਾਂਦਾ ਹੈ। ਕਈ ਥਾਂਈ ਸ਼ਨੀਵਾਰ ਨੂੰ ਬੁਰੀ ਨਜ਼ਰ ਵਾਲਾ ਮੰਨਿਆ ਜਾਂਦਾ ਹੈ ਤੇ ਕਈ ਬੁੱਧਵਾਰ ਨੂੰ ਕੰਮ ਸ਼ੁੱਧ ਕਰਨ ਵਾਲਾ ਸਮਝਦੇ ਹਨ। ਕਈ ਥਾਂਈ ਕਾਂ ਦਾ ਛੱਤ ਉਪਰ ਬੋਲਣਾ ਕਿਸੇ ਮਹਿਮਾਨ ਦੇ ਘਰ ਆਉਣ ਦੀ ਸੂਚਨਾ ਸਮਝ ਲਈ ਜਾਂਦੀ ਹੈ ਤੇ ਕਈ ਥਾਂਈਂ ਉੱਲੂ ਦਾ ਘਰ ਵਿਚ ਬੋਲਣਾ ਠੀਕ ਨਹੀਂ ਸਮਝਿਆ ਜਾਂਦਾ। ਕਈ ਥਾਂਈ ਰਾਤ ਨੂੰ ਬਿੱਲੀਆਂ ਦਾ ਲੜਨਾ ਤੇ ਕੁੱਤਿਆਂ ਦਾ ਭੌਂਕਣਾ ਠੀਕ ਨਹੀਂ ਸਮਸ਼ਝਿਆ ਜਾਂਦਾ। ਕਈ ਥਾਈਂ ਗਿੱਦੜ ਦੇ ਰਸਤਾ ਕੱਟਣ ਅਤੇ ਕਈ ਥਾਂਈ ਸੱਪ ਦੇ ਰਸਤਾ ਕੱਟਣ ਨੂੰ ਸ਼ੁਭ ਮੰਨਿਆ ਜਾਂਦਾ ਹੈ। ਕਈ ਥਾਂਈ ਰਵਾਨਗੀ ਸਮੇਂ ਛਿੱਕਣਾ ਵੀ ਅਸ਼ੁਭ ਮੰਨਿਆ ਜਾਂਦਾ ਹੈ। ਕਈ ਵਿਦਿਆਰਥੀ ਇਮਤਿਹਾਨਾਂ ਤੋਂ ਪਹਿਲਾਂ ਮਿੱਠਾ ਦਹੀਂ ਖਾਣਾ ਚੰਗਾ ਸਮਝਦੇ ਹਨ। ਕਈ ਲੋਕ ਗ੍ਰਹਿ ਪ੍ਰਵੇਸ਼ ਤੋਂ ਪਹਿਲਾਂ ਪੂਜਾ ਪਾਠ ਕਰਵਾਉਣਾ ਸ਼ੁਭ ਸਮਝਦੇ ਹਨ। ਕਈ ਲੋਕ ਸਵੇਰੇ ਕਿਸੇ ਵਿਸ਼ੇਸ਼ ਜਾਤ ਦੇ ਬੰਦੇ ਦਾ ਮੱਥਿ ਲੱਗਣਾ ਅ ਸ਼ੁਭ ਸਮਝਦੇ ਹਨ। ਕਈ ਥਾਂਈ ਰੋਟੀ ਬਨਾਉਣ ਤੋਂ ਬਾਅਦ ਤਵੇ ਦੇ ਪਿਛਲੇ ਪਾਸੇ ਬਿੰਦੀਆਂ ਬਿੰਦੀਆਂ ਜਿਹੀਆਂ ਤੁਰਦੀਆਂ ਨਜ਼ਰ ਆਉਂਦੀਆਂ ਹੋਣ ਤਾਂ ਇਸਦਾ ਸਬੰਧ ਕਿਸੇ ਵਿਰੋਧੀ ਜਾਂ ਗੁਆਂਢੀ ਦਾ ਚੁਗਲੀ ਕਰਨ ਨਾਲ ਜੋੜਿਆ ਜਾਂਦਾ ਹੈ। ਸੂਰਜ ਜਾਂ ਚੰਦਰ ਗ੍ਰਹਿਣ ਸਮੇਂ ਗਰਭਵਤੀ ਔਰਤ ਨੂੰ ਸਬਜੀ ਨਹੀਂ ਕੱਟਣ ਦਿੱਤੀ ਜਾਂਦੀ ਅਤੇ ਉਸ ਦਾ ਘਰ ਦੀ ਚਾਰ ਦੀਵਾਰੀ ਵਿਚੋਂ ਨਿਕਲਣਾ ਠੀਕ ਨਹੀਂ ਸਮਝਿਆ ਜਾਂਦਾ। ਕੋਈ ਪਿੱਛੋਂ ਦੀ ਆਵਾਜ ਮਾਰਨ ਨੂੰ ਠੀਕ ਨਹੀਂ ਸਮਝਦਾ ਤੇ ਕੋਈ ਗੱਲੀ ਮੁਹੱਲੇ ਵਿਚ ਪਿੰਡ ਦੇ ਚੌਧਰੀ ਜਾਂ ਲੰਬਰਦਾਰ ਦੇ ਮੱਥੇ ਲੱਗਣ ਨੂੰ ਚੰਗਾ ਨਹੀਂ ਸਮਝਦਾ। ਇਸੇ ਤਰਾਂ ਭਾਰਤ ਵਿਚ ਗਰਜ਼ਦੀ ਬਰਸਾਤ ਵਿਚ ਮਾਮੇ ਭਾਣਜੇ ਨੂੰ ਇਕੱਠੇ ਨਹੀਂ ਹੋਣ ਦਿੱਤਾ ਜਾਂਦਾ ਕਿਉਂਕਿ ਲੋਕਾਂ ਦਾ ਵਹਿਮ ਹੈ ਕਿ ਅਜਿਹੇ ਸਮੇਂ ਮਾਮੇ ਭਾਣਜੇ 'ਤੇ ਗਰਜਦੀ ਬਿਜਲੀ ਕਿਸੇ ਇੱਕ ਦੀ ਜਾਨ ਲੈਂਦੀ ਹੈ। ਕਈ ਥਾਂਈ ਟੁੱਟਦੇ ਤਾਰੇ ਜਾਂ ਬੋਦੀ ਵਾਲੇ ਤਾਰੇ ਨੂੰ ਅਸ਼ੁੱਭ ਮੰਨਿਆ ਜਾਂਦਾ ਹੈ। ਗਿਆਨ ਵਿਗਿਆਨ ਦੀ ਤਰੱਕੀ ਦੇ ਬਾਵਜੂਦ ਸਾਡਾ ਸਮਾਜ ਵਹਿਮਾਂ ਭਰਮਾਂ ਦਾ ਸ਼ਿਕਾਰ ਹੈ। ਇਸ ਵਿਚ ਕੋਈ ਕੰਮ ਸ਼ੁਰੂ ਕਰਨ ਸਬੰਧੀ ਸ਼ਗਨ ਅਪਸ਼ਗਨ ਜਾਂ ਚੰਗੇ ਜਾਂ ਮਾੜੇ ਦੇ ਵਹਿਮ ਭਰਮ ਪ੍ਰਚਲਤ ਹਨ। ਅਸੀਂ ਕੋਈ ਵੀ ਕੰਮ ਸ਼ੁਰੂ ਕਰਦੇ ਹਾਂ ਤਾਂ ਪਹਿਲਾਂ ਸ਼ਗਨਾਂ ਅਪਸ਼ਗਨਾਂ ਬਾਰੇ ਵਿਚਾਰ ਕਰਦੇ ਹਾਂ ਅਤੇ ਬਾਅਦ ਵਿਚ ਇਸ ਕੰਮ ਦੀਆਂ ਲਾਭ ਹਾਨੀਆਂ ਨੂੰ ਦੇਖਦੇ ਹਾਂ। ਵਹਿਮ ਭਰਮ ਸਾਡੇ ਸਮਾਜਕ ਵਿਚ ਇੰਨਾਂ ਘਰ ਕਰ ਚੁੱਕੇ ਹਨ ਕਿ ਇਹ ਅੰਦਰੋ ਅੰਦਰ ਹੀ ਸਾਡੇ ਸਮਾਜ ਨੂੰ ਘੁਣ ਵਾਂਗ ਖਾਈ ਜਾ ਰਹੇ ਹਨ। ਆਮ ਇਨਸਾਨ ਪੀੜੀ ਦਰ ਪੀੜੀ ਜਾਣੇ ਅਣਜਾਣੇ ਵਿਚ ਹੀ ਸ਼ਰਧਾ ਨਾਲ ਮੰਨਦਾ ਚਲਿਆ ਆ ਰਿਹਾ ਹੈ। ਵਹਿਮਾਂ ਭਰਮਾਂ ਅਤੇ ਅੰਧ ਵਿਸ਼ਵਾਸਾਂ ਨੂੰ ਸਮਾਜ ਵਿਚ ਪ੍ਰਚਲਿਤ ਕਰਨ ਪਿੱਛੇ ਕੁਝ ਸਵਾਰਥੀ ਲੋਕਾਂ ਦੇ ਹਿੱਤ ਜੁੜੇ ਹੋਏ ਹਨ। ਭਾਂਵੇ ਇਹਨਾਂ ਨੂੰ ਮੰਨਣ ਨਾਲ ਲੋਕਾਂ ਨੂੰ ਵਕਤੀ ਤੌਰ ਤੇ ਝੂਠੀ ਮਾਨਸਿਕ ਤਸੱਲੀ ਤਾਂ ਪ੍ਰਾਪਤ ਹੁੰਦੀ ਹੈ ਪਰ ਬਹੁਤ ਵਾਰੀ ਇਨ੍ਹਾਂ ਅੰਧ ਵਿਸ਼ਵਾਸਾਂ ਦੀ ਪਾਲਣਾ ਕਰਦੇ ਹੋਏ ਬਹੁਤ ਵੱਡੇ ਵੱਡੇ ਨੁਕਸਾਨ ਕਰਵਾ ਬੈਠਦੇ ਹਨ। ਇਸ ਲਈ ਲੋੜ ਹੈ ਸਮਾਜ ਨੂੰ ਵਹਿਮਾਂ ਭਰਮਾਂ ਅੰਧ ਵਿਸ਼ਵਾਸਾਂ ਦੇ ਘੁਣ ਤੋਂ ਮੁਕਤ ਕਰਾਉਣ ਲਈ ਵੱਡੇ ਪੱਧਰ ਤੇ ਜਨ ਜਾਗਰਿਤ ਮੁਹਿੰਮ ਚਲਾਈ ਜਾਵੇ।

*****

# ਆਪਾ ਚੀਨਣਾ

*ਮਹਿੰਦਰ ਸਿੰਘ ਚਚਰਾੜੀ*

ਕੁਦਰਤੀ ਪਸਾਰੇ ਅਧੀਨ ਮਨੁੱਖ ਦੀ ਘੜੀ ਗਈ ਘਾੜਤ ਇਸਨੂੰ ਸਦਾ ਹੀ ਆਪਾ ਚੀਨਣ ਲਈ ਪ੍ਰੇਰਦੀ ਰਹਿੰਦੀ ਹੈ। ਬੱਚੇ ਤੋਂ ਲੈ ਕੇ ਬੁੱਢੇ ਹੋਣ ਤੱਕ ਮਨੁੱਖ ਆਪਣੇ ਸਰੀਰ ਅਤੇ ਆਲੇ ਦੁਆਲੇ ਨੂੰ ਚੀਨਣ ਲਈ ਸੁਚੇਤ ਜਾਂ ਅਚੇਤ ਰੂਪ ਵਿਚ ਯਤਨਸ਼ੀਲ ਰਹਿੰਦਾ ਹੈ। ਸਰੀਰ ਦੀ ਸੂਖਮਤਾ ਅਤੇ ਸਥੂਲਤਾਂ ਦੀਆਂ ਪਰਤਾਂ ਫਰੋਲਣ ਦਾ ਯਤਨ ਕਰਦਾ ਹੈ ਅਤੇ ਆਲੇ ਦੁਆਲੇ ਦੀ ਖੋਜ ਲਈ ਕਿਤਾਬਾਂ ਰਿਸਾਲਿਆਂ, ਅਖਬਾਰਾਂ ਆਦਿ ਨੂੰ ਪੜ੍ਹਦਾ ਹੋਇਆ ਵਿਗਿਆਨਕ ਲੀਹਾਂ ਪਾ ਲੈਂਦਾ ਹੈ।

ਆਪਣੇ ਸਰੀਰ ਦੀ ਬਣਤਰ ਨੂੰ ਚੀਨਣ ਦੀ ਤਾਂਘ ਇਸਨੂੰ ਬਚਪਨ ਤੋਂ ਹੀ ਲੱਗੀ ਰਹਿੰਦੀ ਹੈ। ਸਕੂਲ ਜਾਣ ਤੋਂ ਪਹਿਲਾਂ ਛੋਟੀ ਉਮਰ ਚ ਹਰ ਚੀਜ਼ ਮੂੰਹ 'ਚ ਪਾਉਣ ਦੀ ਤਾਂਘ ਆਦਤਨ ਬਣੀ ਰਹਿੰਦੀ ਹੈ। ਹਰ ਦਿਸਦੇ ਅਤੇ ਅਣਦਿਸਦੇ ਦੀ ਭਾਲ ਕਰਨ ਦੀ ਚੇਟਕ ਜਿਹੀ ਲੱਗੀ ਰਹਿੰਦੀ ਹੈ। ਆਪਣੀ ਪੈਦਾਇਸ਼ ਦੇ ਮੂਲ ਵੱਲ ਪਰਤਣ ਦੀ ਇੱਛਾ ਦਾ ਘਚੋਲਾ ਸਰੀਰ ਅੰਦਰ ਸੰਚਾਰਤ ਹੁੰਦਾ ਰਹਿੰਦਾ ਹੈ। ਸਕੂਲੀ ਵਿੱਦਿਆ ਰਾਹੀਂ ਕੁਦਰਤ ਪ੍ਰਤੀ ਸੋਝੀ 'ਚ ਵਾਧਾ ਹੁੰਦਾ ਹੈ। ਵਿਗਿਆਨਕ ਬਿਰਤੀ ਉਭਰਦੀ ਹੈ।

ਸਕੂਲੀ ਵਿੱਦਿਆ ਅਤੇ ਸਰੀਰਕ ਵਿਕਾਸ ਨਾਲ ਆਪੇ ਦੀ ਪਛਾਣ ਦੀ ਤਾਂਘ ਹੋਰ ਤੀਬਰ ਹੁੰਦੀ ਜਾਂਦੀ ਹੈ। ਬਚਪਨਾ ਬੀਤਣ ਮਗਰੋਂ ਹਰ ਸਰੀਰਕ ਅੰਗ ਜਵਾਨ ਹੋਣ ਲਗਦੈ ਤਾਂ ਕੁਦਰਤੀ ਤਬਦੀਲੀਆਂ ਸਪਸ਼ਟ ਹੋ ਕੇ ਸਾਹਮਣੇ ਆਉਂਦੀਆਂ ਹਨ। ਮੁੰਡਿਆਂ ਤੇ ਕੁੜੀਆਂ ਦਾ ਵਖਰੇਵਾਂ ਸਪਸ਼ਟ ਤੌਰ ਤੇ ਉਜਾਗਰ ਹੁੰਦਾ ਹੈ ਅਤੇ ਜਵਾਨ ਅੰਗਾਂ ਦੀ ਹਿਲਜੁਲ ਨਾਲ ਆਪਾ ਚੀਨਣ ਦੀ ਤਾਂਘ 'ਚ ਤੀਬਰ ਵਾਧਾ ਹੁੰਦਾ ਹੈ।

ਮੁੰਡਿਆਂ ਤੇ ਕੁੜੀਆਂ ਦੇ ਜਣਨ ਅੰਗ ਵਿਕਸਤ ਹੋ ਕੇ ਆਪਣਾ ਰੰਗ ਵਿਖਾਉਣ ਲੱਗਦੇ ਹਨ। ਸੰਵੇਦਨਸ਼ੀਲਤਾ 'ਚ ਵਾਧਾ ਹੁੰਦਾ ਹੈ। ਵਿਰੋਧੀ ਲਿੰਗ ਵੱਲ ਨੂੰ ਖਿੱਚ ਵਧਦੀ ਹੈ। ਸੰਵੇਦਨਸ਼ੀਲਤਾ ਵਧਣ ਨਾਲ ਸਰੀਰ 'ਚ ਮਿੱਠੀ-ਮਿੱਠੀ ਅੱਗ ਧੁਖਣ ਲੱਗਦੀ ਹੈ। ਮਿੱਠੀ ਮਿੱਠੀ ਅੱਗ ਦੀਆਂ ਗਹਿਰਾਈਆਂ ਮਾਪਣ ਲਈ ਗੈਰ ਕੁਦਰਤੀ ਢੰਗ ਵਰਤਣ ਦੀ ਲਾਲਸਾ ਵਧਦੀ ਹੈ ਪਰ ਕੁਦਰਤ ਦੀ ਅਨੋਖੀ ਖੇਡ ਦੇ ਪਾਂਧੀ ਗੈਰ ਕੁਦਰਤੀ ਢੰਗ ਅਪਣਾਅ ਕੇ ਕੁਦਰਤ ਨੂੰ ਬੇਇਜ਼ਤ ਹੀ ਕਰਦੇ ਹਨ।

ਆਪਾ ਚੀਨਣ ਦੀ ਤਾਂਘ 'ਚ ਵਿਗਿਆਨਕ ਸੋਚ ਤੋਂ ਹੀਣੇ ਮਨੁੱਖ ਵਹਿਮੀ ਰੁਚੀਆਂ ਵੀ ਪਾਲਦੇ ਰਹਿੰਦੇ ਹਨ। ਲਿੰਗ ਅਤੇ ਯੋਨੀ ਦੀ ਪੂਜਾ ਅੱਜ ਵੀ ਉਸੇ ਤਰਾਂ ਹੁੰਦੀ ਹੈ ਜਿਸ ਤਰਾਂ ਹਜਾਰਾਂ ਸਾਲ ਪਹਿਲਾਂ ਹੁੰਦੀ ਸੀ। ਸੂਰਜ, ਚੰਦ, ਤਾਰੇ, ਹਵਾ, ਪਾਣੀ, ਅਕਾਸ਼ ਆਦਿ ਅੱਜ ਵੀ ਭੁੱਲੜ ਲੋਕਾਂ ਦੇ ਦੇਵਤਾ ਹਨ। ਰੱਬ ਦੇ ਕਾਰਣ ਦੀ ਭਾਲ 'ਚ ਅੰਨੀ ਹੋਈ ਲੋਕਾਈ ਬੇਸਿਰ ਪੈਰ ਦੀਆਂ ਟੱਕਰਾਂ ਮਾਰ ਕੇ ਸਮਾਂ ਬਰਬਾਦ ਕਰ ਰਹੀ ਹੈ।

ਅਣਦਿਸਦੇ ਰੱਬ ਦੀ ਭਾਲ 'ਚ ਬੇਲੋੜੀਆਂ ਚਿੰਤਾਵਾਂ ਵਧਾਈਆਂ ਜਾ ਰਹੀਆਂ ਹਨ। ਧਰਮ ਦੇ ਕਰਮਕਾਂਡੀ ਪੱਖ 'ਚ ਰੱਬ ਦੀ ਹੋਂਦ ਬਣੀ ਹੋਈ ਹੈ ਜਦ ਕਿ ਦਾਰਸ਼ਨਿਕ ਪੱਖੋਂ ਰੱਬ ਮਜਬੂਰ ਵਿਅਕਤੀ ਦਾ ਸਹਾਰਾ ਹੈ। ਆਪਣੇ ਮੁੱਢ ਦੀ ਭਾਲ 'ਚ ਵਿਅਕਤੀ ਰੱਬ ਦੀ ਝੋਲੀ 'ਚ ਜਾ ਡਿਗਦਾ ਹੈ ਜਿਥੋਂ ਕੱਢਣ ਲਈ ਸੰਸਾਰ ਦਾ ਕੋਈ ਵੀ ਅਖੌਤੀ ਧਰਮ ਕਾਰਗਰ ਸਾਬਤ ਨਹੀਂ ਹੋ ਸਕਿਆ।

ਰੱਬ ਦੀ ਭਾਲ 'ਚ ਭੱਜੀ ਫਿਰਦੀ ਗੁੰਮਰਾਹ ਲੋਕਾਈ ਆਪਣੇ ਸਰੀਰ ਦੀ ਬਣਤਰ ਚੋਂ ਰੱਬੀ ਅਹਿਸਾਸ ਮਹਿਸੂਸਣਾ ਭੁੱਲ ਕੇ ਕਿਹੜੇ ਰੱਬ ਨੂੰ ਜੱਫੀ ਪਾਉਣੀ ਚਾਹੁੰਦੀ ਹੈ? ਮਨੁੱਖ ਨੂੰ ਆਪਣੇ ਵਾਧੇ ਦੇ ਮੂਲ ਦੀ ਖੋਜ ਲਈ ਉਦਮ ਕਰਨ ਦੀ ਗੱਲ ਤਾਂ ਜਚ ਸਕਦੀ ਹੈ ਪਰ ਆਪਾ ਚੀਨਣਾ ਛੱਡ ਕੁਦਰਤ 'ਚੋਂ ਰੱਬ ਨੂੰ ਲੱਭੀ ਜਾਣਾ ਸਿਰੇ ਦੀ ਮੂਰਖਤਾ ਹੈ।

*****

ਸ਼ੌਂਕੀਆਂ ਦਾ ਕੋਨਾ

# ਸੂਰਜ ਮੰਡਲ ਅਤੇ ਸੂਰਜ ਦੇ ਗ੍ਰਹਿ

ਇਕਬਾਲ ਸਿੰਘ ਭਦੌੜ

ਸੂਰਜ ਅਤੇ 9 ਗ੍ਰਹਿ, 32 ਉਪਗ੍ਰਹਿ, ਅਣਗਣਿਤ ਪੁੱਛਲ ਤਾਰੇ, ਉਲਕਾ ਆਦਿ ਮਿਲ ਕੇ ਸੂਰਜ ਪਰਿਵਾਰ ਦੀ ਰਚਨਾ ਕਰਦੇ ਹਨ। ਗਰੂਤਾ ਖਿੱਚ ਦੇ ਕਾਰਨ ਇਹ ਸਭ ਇਕ ਪਰਿਵਾਰ ਵਾਂਗ ਜੁੜੇ ਹੋਏ ਹਨ। ਸੂਰਜ ਇਸ ਦਾ ਕੇਂਦਰ ਤੇ ਸਭ ਵੱਡਾ ਮੈਂਬਰ ਅਤੇ ਸੰਚਾਲਕ ਹੈ। ਸੂਰਜ ਮੰਡਲ ਵਿਚ ਹੋਰ ਵੀ ਅਕਾਸ਼ੀ ਪਿੰਡ ਸ਼ਾਮਿਲ ਹਨ।

(1) ਸੂਰਜ : ਇਹ ਸੂਰਜ ਮੰਡਲ ਦਾ ਸਭ ਤੋ ਵੱਡਾ ਮੈਂਬਰ ਹੈ। ਸੂਰਜ ਜਲਦੀਆਂ ਹੋਈਆਂ ਗੈਸਾਂ ਦਾ ਇੱਕ ਵਿਸ਼ਾਲ ਤਾਰਾ ਹੈ। ਸੂਰਜ ਦੇ ਕੇਂਦਰ ਦਾ ਤਾਪਮਾਨ ਲਗਭੱਗ 2 ਕਰੋੜ ਡਿਗਰੀ ਸੈਂਟੀਗਰੇਡ ਹੈ। ਇਸ ਦਾ ਵਿਆਸ 14 ਲੱਖ 93 ਹਜਾਰ ਕਿ. ਮੀ. ਹੈ। ਇਸ ਦੇ ਤਾਪ ਅਤੇ ਰੋਸ਼ਨੀ ਕਾਰਨ ਹੀ ਪ੍ਰਿਥਵੀ ਤੇ ਜੀਵਨ ਸੰਭਵ ਹੈ। ਸਾਰੇ ਗ੍ਰਹਿ ਇਸ ਦੇ ਚਾਰੇ ਪਾਸੇ ਚੱਕਰ ਲਾਉਂਦੇ ਹਨ।

ਸੂਰਜ ਵੀ ਆਪਣੀ ਆਕਾਸ਼ ਗੰਗਾ ਦੇ ਚਾਰੇ ਪਾਸੇ 24 ਕਿ. ਮੀ. ਪ੍ਰਤੀ ਸੈਕਿੰਡ ਦੀ ਗਤੀ ਨਾਲ ਪਰਿਕਰਮਾ ਕਰਦਾ ਹੈ ਅਤੇ ਇਕ ਚੱਕਰ ਪੂਰਾ ਕਰਨ ਵਿੱਚ ਇਸ ਨੂੰ 25 ਕਰੋੜ ਸਾਲ ਲੱਗ ਜਾਂਦੇ ਹਨ। ਸੂਰਜ ਗੈਸਾਂ ਦਾ ਗੋਲਾ ਹੈ ਅਤੇ ਅੱਗ ਦੀਆਂ ਲਪਟਾਂ ਕਾਰਨ ਚਮਕਦਾ ਹੈ। ਸੂਰਜ ਦੇ ਮੱਧ ਭਾਗ ਨੂੰ ਪ੍ਰਕਾਸ਼ ਮੰਡਲ ਆਖਦੇ ਹਨ। ਸੂਰਜ ਵਿਚ ਹਾਈਡਰੋਜਨ ਦੀ ਮਾਤਰਾ ਵੱਧ ਹੈ ਜਿਹੜੀ ਲਗਾਤਾਰ ਹੀਲੀਅਮ ਵਿਚ ਬਦਲਦੀ ਰਹਿੰਦੀ ਹੈ। ਸੂਰਜ ਉਤੇ ਅਨੇਕ ਕਾਲੇ ਧੱਬੇ ਵੀ ਹਨ। ਸਾਲਾਂ ਬਾਦ ਧੱਬਿਆਂ ਦੀ ਗਿਣਤੀ ਵੱਧ ਜਾਂਦੀ ਹੈ। ਇਸ ਸਮੇਂ ਨੂੰ ਸੂਰਜੀ ਵਿਸਫੋਟ ਚੱਕਰ ਕਿਹਾ ਜਾਂਦਾ ਹੈ।

(2) ਗ੍ਰਹਿ : ਸੂਰਜ ਮੰਡਲ ਦੇ ਨੌ ਗ੍ਰਹਿ ਹਨ, ਜਿਹੜੇ ਸੂਰਜ ਦੇ ਚਾਰੇ ਪਾਸੇ ਅੰਡਾਕਾਰ ਪਥ ਤੇ ਪਰਿਕਰਮਾ ਕਰਦੇ ਹਨ। ਸੂਰਜ ਤੋਂ ਦੂਰੀ ਅਨੁਸਾਰ ਇਨ੍ਹਾਂ ਦੇ ਨਾਂ ਹਨ - ਬੁੱਧ, ਸ਼ੁਕਰ, ਪ੍ਰਿਥਵੀ, ਮੰਗਲ, ਬ੍ਰਹਿਸਪਤੀ, ਸ਼ਨੀ, ਅਰੁਣ, ਵਰੁਣ ਅਤੇ ਕੁਬੇਰ। ਬੁੱਧ ਸੂਰਜ ਦੇ ਸਭ ਤੋਂ ਨੇੜੇ ਅਤੇ ਕੁਬੇਰ ਸਭ ਤੋਂ ਦੂਰ ਸਥਿਤ ਹੈ। ਬ੍ਰਹਿਸਪਤੀ ਸਭ ਤੋਂ ਵੱਡਾ ਗ੍ਰਹਿ ਹੈ ਅਤੇ ਬੁੱਧ ਸਭ ਤੋਂ ਛੋਟਾ। ਜੇ ਇਨ੍ਹਾਂ ਨੌਂ ਗ੍ਰਹਿਆਂ ਨੂੰ ਇਕ ਪੰਕਤੀ ਵਿੱਚ ਰੱਖਿਆ ਜਾਵੇ ਤਾਂ ਇਹ ਇਕ ਸਿਗਾਰ ਦੀ ਸ਼ਕਲ ਦੀ ਰਚਨਾ ਕਰਦੇ ਹਨ। ਹੁਣ ਕੁਝ ਹੋਰ ਗ੍ਰਹਿਆਂ ਬਾਰੇ ਵੀ ਪਤਾ ਲੱਗ ਚੁੱਕਾ ਹੈ।

(੧) ਬੁੱਧ : ਇਹ ਸੂਰਜ ਦੇ ਸਭ ਤੋਂ ਨੇੜੇ ਅਤੇ ਸਭ ਤੋਂ ਛੋਟਾ ਗ੍ਰਹਿ ਹੈ। ਇਹ 88 ਦਿਨਾਂ ਵਿਚ ਸੂਰਜ ਦੀ ਪਰਿਕਰਮਾ ਕਰਦਾ ਹੈ। ਵਾਯੂਮੰਡਲ ਰਹਿਤ ਗ੍ਰਹਿ ਹੋਣ ਅਤੇ ਵਧੇਰੇ ਤਾਪਮਾਨ ਕਾਰਨ ਇਥੇ ਜੀਵਨ ਸੰਭਵ ਨਹੀਂ ਹੈ। ਇਹ ਸੂਰਜ ਚੜ੍ਹਨ ਤੋਂ ਦੋ ਘੰਟੇ ਪਹਿਲਾਂ ਵਿਖਾਈ ਦਿੰਦਾ ਹੈ। ਇਸ ਨੂੰ ਪੂਰਬੀ ਆਕਾਸ਼ ਵਿੱਚ ਸਵੇਰ ਦਾ ਤਾਰਾ ਕਿਹਾ ਜਾਂਦਾ ਹੈ।

(੨) ਸ਼ੁਕਰ : ਇਹ ਸੂਰਜ ਮੰਡਲ ਦਾ ਸਭ ਤੋਂ ਵੱਧ ਚਮਕੀਲਾ ਗ੍ਰਹਿ ਹੈ। ਇਸ ਦਾ ਅਕਾਰ, ਵਿਆਸ ਅਤੇ ਘਣਤਾ ਲਗਭੱਗ ਪ੍ਰਿਥਵੀ ਦੇ ਸਮਾਨ ਹੈ। ਇਹ ਆਮ ਤੌਰ ਤੇ ਸੂਰਜ ਛਿਪਣ ਤੋਂ ਬਾਅਦ ਪੱਛਮੀ ਆਕਾਸ਼ ਤੇ ਦਿਖਾਈ ਦਿੰਦਾ ਹੈ। ਇਸ ਨੂੰ 'ਸੰਧਿਆ ਦਾ ਤਾਰਾ' ਕਹਿੰਦੇ ਹਨ।

(੩) ਪ੍ਰਿਥਵੀ : ਪ੍ਰਿਥਵੀ ਇੱਕ ਵਿਲੱਖਣ ਗ੍ਰਹਿ ਹੈ ਕਿਉਂਕਿ ਇਸ ਉੱਤੇ ਮਨੁੱਖ ਜੀਵਨ ਸੰਭਵ ਹੈ। ਇਹ ਸੂਰਜ ਤੋਂ ਲਗਭਗ 15 ਕਰੋੜ ਕਿ:ਮੀ ਦੂਰ ਹੈ। ਇਸ ਦਾ ਇੱਕ ਉਪਗ੍ਰਹਿ ਹੈ ਜਿਸ ਦਾ ਨਾਮ ਚੰਦਰਮਾਂ ਹੈ। ਪ੍ਰਿਥਵੀ 365.25 ਦਿਨਾਂ ਵਿੱਚ ਸੂਰਜ ਦੀ ਪਰਿਕਰਮਾ ਕਰਦੀ ਹੈ।

(੪) ਮੰਗਲ : ਇਹ ਪ੍ਰਿਥਵੀ ਦਾ ਗੁਆਂਢੀ ਗ੍ਰਹਿ ਹੈ। ਬਣਾਵਟੀ ਉਪਗ੍ਰਹਿ ਰਾਹੀਂ ਲਏ ਗਏ ਇਸ ਦੇ ਚਿੱਤਰਾਂ ਤੋਂ ਅਨੁਮਾਨ ਲਗਾਇਆ ਗਿਆ ਹੈ ਕਿ ਇਥੇ ਵਾਯੂਮੰਡਲ ਦੇ ਕਾਰਨ ਜੀਵਨ ਸੰਭਵ ਹੈ।

(੫) ਬ੍ਰਹਿਸਪਤੀ : ਇਹ ਸੂਰਜ ਮੰਡਲ ਦਾ ਸਭ ਤੋਂ ਵੱਡਾ ਗ੍ਰਹਿ ਹੈ। ਇਸ ਗ੍ਰਹਿ ਦੇ 13 ਉਪਗ੍ਰਹਿ ਹਨ। ਇਸ ਦਾ ਤਾਪਮਾਨ ਘੱਟ ਹੈ ਅਤੇ ਇਥੇ ਹਜਾਰਾਂ ਕਿਲੋਮੀਟਰ ਮੋਟੀ ਬਰਫ਼ ਜੰਮੀ ਪਈ ਹੈ। ਮੰਗਲ ਅਤੇ ਬ੍ਰਹਿਸਪਤ ਗ੍ਰਹਿਆਂ ਵਿਚਕਾਰ ਖਾਲੀ ਸਥਾਨ ਤੇ ਛੋਟੇ ਛੋਟੇ ਅਵਾਂਤਰ ਗ੍ਰਹਿ ਫੈਲੇ ਹੋਏ ਹਨ।

(੬) ਸ਼ਨੀ : ਇਹ ਸੂਰਜ ਮੰਡਲ ਦਾ ਦੂਸਰਾ ਸਭ ਤੋਂ ਵੱਡਾ ਗ੍ਰਹਿ ਹੈ। ਇਹ ਇੱਕ ਸੁੰਦਰ ਗ੍ਰਹਿ ਹੈ। ਇਸਦੇ ਚਾਰੇ ਪਾਸੇ ਤਿੰਨ ਛੱਲੇ ਚੱਕਰ ਲਾਉਂਦੇ ਹਨ। ਇਸਦੇ ਨੌਂ ਉਪਗ੍ਰਹਿ ਹਨ।

(੭) ਅਰੁਣ : ਇਸ ਦੀ ਖੋਜ ਵਿਲੀਅਮ ਹਰਸ਼ੇਲ ਨੇ 1781 ਵਿੱਚ ਕੀਤੀ। ਇਥੇ ਤਾਪਮਾਨ ਘੱਟ ਹੋਣ ਕਰਕੇ ਜੀਵਨ ਦੀ ਸੰਭਾਵਨਾ ਨਹੀਂ ਹੈ।

(੮) ਵਰੁਣ : ਇਹ ਗ੍ਰਹਿ ਸੂਰਜ ਤੋਂ 450 ਕਰੋੜ ਕਿ:ਮੀ ਦੂਰ ਹੈ। ਇਹ ਸੂਰਜ ਦੀ ਪਰਿਕਰਮਾ 165 ਸਾਲਾਂ ਵਿਚ ਕਰਦਾ ਹੈ। ਇਸ ਦਾ ਰੰਗ ਹਰਾ ਦਿਖਾਈ ਦਿੰਦਾ ਹੈ।

(੯) ਕੁਬੇਰ : ਇਹ ਸੂਰਜ ਤੋਂ ਸਭ ਨਾਲੋਂ ਦੂਰ ਗ੍ਰਹਿ ਹੈ ਅਤੇ 595 ਕਰੋੜ ਕਿ. ਮੀ. ਦੂਰ ਹੈ। ਇਹ ਸੂਰਜ ਦੀ ਪਰਿਕਰਮਾ 248 ਸਾਲਾਂ ਵਿੱਚ ਪੂਰੀ ਕਰਦਾ ਹੈ।

(3) ਉਪਗ੍ਰਹਿ : ਉਪਗ੍ਰਹਿ ਆਪਣੇ ਆਪਣੇ ਗ੍ਰਹਿਆਂ ਦੁਆਲੇ ਚੱਕਰ ਲਾਉਣ ਵਾਲੇ ਅਕਾਸ਼ੀ ਪਿੰਡ ਹਨ। ਇਨ੍ਹਾਂ ਦੀ ਕੁੱਲ ਗਿਣਤੀ 32 ਹੈ। ਇਥੇ ਇਕ ਗੱਲ ਧਿਆਨ ਦੇਣ ਵਾਲੀ ਹੈ ਕਿ ਸਾਰੇ ਗ੍ਰਹਿਆਂ ਦੇ ਉਪ ਗ੍ਰਹਿ ਨਹੀਂ ਹਨ। ਸਿਰਫ਼ ਪ੍ਰਿਥਵੀ, ਮੰਗਲ, ਬ੍ਰਹਿਸਪਤੀ, ਸ਼ਨੀ, ਅਰੁਣ ਅਤੇ ਵਰੁਣ ਦੇ ਹੀ ਉਪਗ੍ਰਹਿ ਹਨ। ਬੁੱਧ, ਸ਼ੁਕਰ ਤੇ ਕੁਬੇਰ ਦਾ ਕੋਈ ਉਪ ਗ੍ਰਹਿ ਨਹੀਂ ਹੈ। ਉਪ ਗ੍ਰਹਿਆਂ ਦਾ ਨਾ ਆਪਣਾ ਤਾਪ ਹੁੰਦਾ ਹੈ ਨਾ ਆਪਣੀ ਰੋਸ਼ਨੀ। ਇਹ ਆਪਣਾ ਤਾਪ ਤੇ ਰੋਸ਼ਨੀ ਸੂਰਜ ਤੋਂ ਪ੍ਰਾਪਤ ਕਰਦੇ ਹਨ। ਚੰਨ ਪ੍ਰਿਥਵੀ ਦਾ ਉਪ ਗ੍ਰਹਿ ਹੈ ਅਤੇ ਪ੍ਰਿਥਵੀ ਦਾ ਚੱਕਰ 28 ਦਿਨਾਂ ਵਿੱਚ ਪੂਰਾ ਕਰਦਾ ਹੈ। ਵਧੇਰੇ ਉਪ ਗ੍ਰਹਿ ਆਪਣੇ ਗ੍ਰਹਿਆਂ ਦੀ ਦਿਸ਼ਾ ਵਿੱਚ ਚੱਕਰ ਲਾਉਂਦੇ ਹਨ।

(4) ਅਵਾਂਤਰ ਗ੍ਰਹਿ : ਮੰਗਲ ਅਤੇ ਬ੍ਰਹਿਸਪਤੀ ਗ੍ਰਹਿਆਂ ਵਿਚਕਾਰ ਲਗਪਗ 1500 ਛੋਟੇ ਛੋਟੇ ਗ੍ਰਹਿ ਹਨ। ਗ੍ਰਹਿਆਂ ਵਾਂਗ ਇਹ ਵੀ ਸੂਰਜ ਤੋਂ ਰੋਸ਼ਨੀ ਹਾਸਲ ਕਰਦੇ ਹਨ ਅਤੇ ਆਪਣੇ ਆਪਣੇ ਅੰਡਾਕਾਰ ਪੱਥਾਂ ਤੇ ਸੂਰਜ ਦੇ ਚਾਰੇ ਪਾਸੇ ਚੱਕਰ ਲਾਉਂਦੇ ਹਨ।

(5) ਧੂਮਕੇਤੂ ਜਾਂ ਪੂਛਲ ਤਾਰੇ : ਇਹ ਲੰਬੀ ਪੂਛ ਵਾਲੇ ਪਿੰਡ ਹਨ, ਜਿਹੜੇ ਗੈਸੀ ਪਦਾਰਥਾਂ ਤੋਂ ਬਣੇ ਹੋਏ ਹਨ। ਇਹ ਕਦੇ ਕਦੇ ਹੀ ਦਿਖਾਈ ਦਿੰਦੀ ਹਨ। ਪੂਛਲ ਤਾਰੇ ਦਾ ਨਾਂ ਉਸੇ ਵਿਗਿਆਨੀ ਦੇ ਨਾਂ ਤੇ ਰਖਿਆ ਜਾਂਦਾ ਹੈ, ਜਿਹੜਾ ਇਸ ਪਤਾ ਲਾਉਂਦਾ ਹੈ। ਹੈਲੀ ਪੂਛਲ ਤਾਰਾ 76 ਸਾਲਾਂ ਬਾਅਦ ਦਿਖਾਈ ਦਿੰਦਾ ਹੈ। ਇਹ ਸਾਲ 1986 ਵਿਚ ਪ੍ਰਗਟ ਹੋਇਆ ਸੀ।

(6) ਉਲਕਾ ਤਾਰੇ : ਰਾਤ ਸਮੇਂ ਜਲਦੇ ਹੋਏ ਪਦਾਰਥ ਅਕਾਸ਼ ਤੋਂ ਧਰਤੀ ਵੱਲ ਆਉਂਦੇ ਨਜ਼ਰ ਆਉਂਦੇ ਹਨ ਅਤੇ ਪਲ ਭਰ ਵਿੱਚ ਅਲੋਪ ਹੁੰਦੇ ਹਨ। ਇਹਨਾ ਟੁੱਟਦੇ ਹੋਏ ਤਾਰਿਆਂ ਨੂੰ ਉਲਕਾ ਤਾਰੇ ਕਹਿੰਦੇ ਹਨ। ਆਮ ਤੌਰ ਤੇ ਇਹ ਰਾਹ ਵਿਚ ਹੀ ਸੜ ਕੇ ਰਾਖ ਹੋ ਜਾਂਦੇ ਹਨ ਪ੍ਰੰਤੂ ਕੁਝ ਧਰਤੀ ਤੇ ਵੀ ਡਿਗਦੇ ਹਨ।



# ਸਰਗਰਮੀਆਂ

*ਇਕਾਈ ਬਰਨਾਲਾ*

## ਦੁਰਗਾ ਭਾਬੀ ਨੂੰ ਸਮਰਪਿਤ ਤਰਕਸ਼ੀਲ ਮੇਲਾ

ਵਿਦੇਸ਼ੀ ਗੁਲਾਮੀ ਦੇ ਜੂਲੇ ਹੇਠੋਂ ਦੇਸ਼ ਨੂੰ ਆਜਾਦ ਕਰਵਾਉਣ ਲਈ ਜਿੱਥੇ ਅਨੇਕਾਂ ਦੇਸ਼ ਭਗਤਾਂ ਨੇ ਕੁਰਬਾਨੀਆਂ ਦਿੱਤੀਆਂ ਉੱਥੇ ਔਰਤਾਂ ਦਾ ਯੋਗਦਾਨ ਵੀ ਕਿਸੇ ਪੱਖੋਂ ਘੱਟ ਨਹੀਂ ਰਿਹਾ। ਮਹਾਨ ਸੁਤੰਤਰਤਾ ਸੰਗਰਾਮਣ ਦੁਰਗਾ ਭਾਬੀ ਵੀ ਇੱਕ ਅਜਿਹੀ ਬਹਾਦਰ ਔਰਤ ਸੀ ਜਿਸਨੇ ਇਨਕਲਾਬੀ ਲਹਿਰ ਵਲੋਂ ਵਿੱਢੇ ਸੰਘਰਸ਼ ਵਿੱਚ ਦੇਸ਼ ਭਗਤਾਂ ਦਾ ਮੋਢੇ ਨਾਲ ਮੋਢਾ ਜੋੜਕੇ ਸਾਥ ਦਿੱਤਾ। ਇਸ ਮਹਾਨ ਸ਼ਖਸੀਅਤ ਦਾ ਬੀਤੇ 14 ਅਕਤੂਬਰ 1999 ਦੀ ਰਾਤ ਨੂੰ 92 ਸਾਲ ਦੀ ਉਮਰ ਵਿਚ ਦੇਹਾਂਤ ਹੋ ਗਿਆ। ਸਰਕਾਰੀ ਮੀਡੀਆ ਨੇ ਭਾਂਵੇ ਇਸ ਘਟਨਾ ਨੂੰ ਬਣਦੀ ਅਹਿਮੀਅਤ ਨਹੀਂ ਦਿੱਤੀ ਪਰ ਇਉਂ ਉਸਦਾ ਆਜਾਦੀ ਪ੍ਰਾਪਤੀ ਲਈ ਨਿਭਾਇਆ ਰੋਲ ਇਤਿਹਾਸ ਵਿਚੋਂ ਮਨਫੀ ਨਹੀਂ ਕੀਤਾ ਜਾ ਸਕਦਾ। ਸ਼ਹੀਦ ਭਗਤ ਸਿੰਘ, ਰਾਜਗੁਰੂ, ਸੁਖਦੇਵ, ਚੰਦਰਸ਼ੇਖਰ ਆਦਿ ਅਕਸਰ ਮੁਸੀਬਤ ਸਮੇਂ ਇਹਨਾਂ ਪਾਸ ਪਹੁੰਚਦੇ ਸਨ। ਸਾਂਡਰਸ ਕਤਲ ਕਾਂਡ ਤੋਂ ਬਾਅਦ ਭਗਤ ਸਿੰਘ ਦੇ ਲਾਹੌਰ ਤੋਂ ਫਰਾਰ ਹੋਣ ਸਮੇਂ ਉਸਦੀ ਪਤਨੀ ਦੇ ਭੇਸ ਵਿਚ ਪ੍ਰਸ਼ਾਸ਼ਨ ਦੇ ਅੱਖੀਂ ਘੱਟਾ ਪਾਉਣ ਵਾਲਾ ਉਸਦਾ ਕਾਰਨਾਮਾ ਹਮੇਸ਼ਾਂ ਯਾਦ ਰੱਖਿਆ ਜਾਵੇਗਾ। ਆਪਣੇ ਪਤੀ ਭਗਵਤੀ ਚਰਨ ਵੋਹਰਾ ਦੀ ਸ਼ਹਾਦਤ ਤੋਂ ਬਾਅਦ ਵੀ ਥਿੜਕੀ ਨਹੀਂ ਸਗੋਂ ਉਨ੍ਹਾਂ ਵਲੋਂ ਛੱਡੇ ਅਧੂਰੇ ਕਾਰਜ ਦੀ ਪੂਰਤੀ ਲਈ ਜੱਦੋ ਜਹਿਦ ਕਰਦੀ ਰਹੀ।

ਇਸ ਮਹਾਨ ਸ਼ਖਸੀਅਤ ਨੂੰ ਸ਼ਰਧਾਂਜਲੀ ਭੇਂਟ ਕਰਦਾ ਇੱਕ ਪ੍ਰੋਗਰਾਮ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਬਰਨਾਲਾ ਇਕਾਈ ਵਲੋਂ 30.10.99 ਨੂੰ ਬਰਨਾਲਾ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਸ੍ਰੀ ਰਾਹੁਲ ਭੰਡਾਰੀ, ਐਸ. ਡੀ. ਐਮ. ਬਰਨਾਲਾ ਇਸ ਸਮਾਰੋਹ ਦੇ ਮੁੱਖ ਮਹਿਮਾਨ ਸਨ। ਪ੍ਰਧਾਨਗੀ ਡਾ: ਨਰੇਸ਼ ਗੋਇਲ ਐਮ.ਡੀ. ਬਰਨਾਲਾ ਨੇ ਕੀਤੀ।

ਯਾਦਵਿੰਦਰ, ਸੁਖਵਿੰਦਰ, ਨਾਜ਼ਮ, ਹਰਮੀਤ ਕੌਰ ਠੀਕਰੀਵਾਲਾ ਨੇ ਅਗਾਂਹਵਧੂ ਗੀਤ ਗਾ ਕੇ ਪ੍ਰੋਗਰਾਮ ਦੀ ਸ਼ੁਰੂਆਤ ਕੀਤੀ। ਸ਼ਹੀਦ ਭਗਤ ਸਿੰਘ ਸਪੋਰਟਸ ਕਲੱਬ ਬਰਨਾਲਾ ਵਲੋਂ ਭੰਗੜਾ ਪੇਸ਼ ਕੀਤਾ ਗਿਆ। ਲੋਕਰੰਗ ਮੰਚ ਬਰਨਾਲਾ ਦੀ ਟੀਮ ਨੇ ਸ੍ਰੀ ਹਰਵਿੰਦਰ ਦੀਵਾਨਾ ਦੀ ਨਿਰਦੇਸ਼ਨਾ ਹੇਠ ਤਿੰਨ ਨਾਟਕ ਅਣਵਿਆਹੀ ਮਾਂ, ਪ੍ਰੇਤ, ਗਾਨੀ ਅਤੇ ਕੋਰੀਓਗ੍ਰਾਫੀ 'ਐ ਸੂਰਮੇ ਜੁਝਾਰੋ' ਪੇਸ਼ ਕੀਤੇ।

ਇਸ ਦੌਰਾਨ ਉੱਘੇ ਸਮਾਜ ਸੇਵਕ ਲਾਲਾ ਲਖਪਤ ਰਾਇ ਜੀ ਦਾ ਉਨ੍ਹਾਂ ਦੀਆਂ ਸੇਵਾਵਾਂ ਅਤੇ ਮੁੱਖ ਦਫਤਰ ਦੀ ਉਸਾਰੀ ਲਈ ਉਨ੍ਹਾਂ ਦੇ ਸਹਿਯੋਗ ਲਈ ਯੂਨਿਟ ਵਲੋਂ ਸਨਮਾਨ ਕੀਤਾ ਗਿਆ।

ਸੂਬਾ ਪ੍ਰੈਸ ਸਕੱਤਰ ਬਲਵਿੰਦਰ ਬਰਨਾਲਾ ਨੇ ਤਰਕਸ਼ੀਲ ਲਹਿਰ ਦਾ ਇਤਿਹਾਸ, ਵਰਤਮਾਨ ਵਿੱਚ ਇਸਦੀ ਪ੍ਰਸੰਗਕਤਾ ਅਤੇ ਲੋੜ, ਫਾਸ਼ੀਵਾਦੀ ਤਾਕਤਾਂ ਦੀਆਂ ਕਾਰਵਾਈਆਂ, ਮੀਡੀਆ ਵਲੋਂ ਖਾਸ ਕਰ ਬੱਚਿਆਂ ਦੀ ਸੋਚ ਨੂੰ ਧੁੰਦਲਾ ਕਰਨ ਵਾਸਤੇ ਦਿੱਤੇ ਜਾਂਦੇ ਪ੍ਰੋਗਰਾਮਾਂ ਬਾਰੇ ਵਿਚਾਰ ਪ੍ਰਗਟ ਕੀਤੇ। ਜੋਨ ਪ੍ਰਧਾਨ ਪ੍ਰੋ: ਸੁਖਵੰਤ ਸਿੰਘ ਨੇ ਵੀ ਭਾਵਪੂਰਤ ਤਕਰੀਰ ਕੀਤੀ।

ਸਕੱਤਰ ਮਹਿੰਦਰ ਬਰਨਾਲਾ, ਬਿੰਦਰ ਧਨੌਲਾ ਅਤੇ ਸੁਖਦੇਵ ਰਾਣੂ ਦੀ ਟੀਮ ਨੇ ਜਾਦੂ ਦੇ ਦਿਲਚਸਪ ਟਰਿੱਕ ਪੇਸ਼ ਕੀਤੇ। ਦਗਦੇ ਸੰਗਲਾਂ ਨੂੰ ਹੱਥਾਂ ਨਾਲ ਠੰਡਾ ਕਰਨ ਵਾਲਾ ਟਰਿੱਕ ਪ੍ਰੋਗਰਾਮ ਦਾ ਸਿਖਰ ਸੀ। ਕੁਲਵੰਤ ਠੀਕਰੀਵਾਲਾ ਅਤੇ ਪੁਰਸ਼ੋਤਮ ਬੱਲੀ ਸੇਖਾ ਨੇ ਬੁੱਕ ਸਟਾਲ ਦੀ ਡਿਊਟੀ ਨਿਭਾਈ।

ਐਸ.ਡੀ.ਐਮ. ਸ੍ਰੀ ਰਾਹੁਲ ਭੰਡਾਰੀ ਨੇ ਤਰਕਸ਼ੀਲ ਸੁਸਾਇਟੀ ਵਲੋਂ ਨਿਭਾਏ ਜਾਂਦੇ ਰੋਲ ਦੀ ਪ੍ਰਸ਼ੰਸਾ ਕਰਦਿਆਂ ਇਸਦੇ ਹੋਰ ਪ੍ਰਚਾਰ-ਪ੍ਰਸਾਰ ਦੀ ਲੋੜ ਤੇ ਜ਼ੋਰ ਦਿੱਤਾ।

ਯੂਨਿਟ ਪ੍ਰਧਾਨ ਸ੍ਰੀ ਪ੍ਰੇਮ ਸਿੰਘ ਮਸਤਾਨਾ ਨੇ ਪ੍ਰੋਗਰਾਮ ਵਿਚ ਸ਼ਮੂਲੀਅਤ ਲਈ ਸਭ ਦਾ ਧੰਨਵਾਦ ਕੀਤਾ। ਮੰਚ ਸੰਚਾਲਨ ਯੂਨਿਟ ਸਕੱਤਰ ਮਹਿੰਦਰ ਬਰਨਾਲਾ ਨੇ ਕੀਤਾ।

## ਤਰਕਸ਼ੀਲ ਕਾਫ਼ਲਾ

ਸ਼ਹੀਦ ਭਗਤ ਸਿੰਘ ਦੇ ਜਨਮ ਦਿਵਸ ਨੂੰ ਸਮਰਪਿਤ ਤਰਕਸ਼ੀਲ ਕਾਫ਼ਲਾ ਬਰਨਾਲਾ ਇਕਾਈ ਵਲੋਂ ਮਿਤੀ 26.9.99 ਨੂੰ ਕੱਢਿਆ ਗਿਆ। ਇਸਦੀ ਅਗਵਾਈ ਯੂਨਿਟ ਪ੍ਰਧਾਨ ਪ੍ਰੇਮ ਮਸਤਾਨਾ ਨੇ ਕੀਤੀ।

ਇਹ ਕਾਫ਼ਲਾ ਸੇਖਾ ਤੋਂ ਚੱਲ ਕੇ ਜਲੂਰ, ਠੁੱਲੇਵਾਲ, ਨੰਗਲ ਤੋਂ ਹੁੰਦਾ ਹੋਇਆ ਆਖਿਰ ਪਿੰਡ ਕਰਮਗੜ੍ਹ ਪਹੁੰਚਿਆ। ਇਨ੍ਹਾਂ ਸਾਰਿਆਂ ਪਿੰਡਾਂ ਵਿਚ ਕਾਫਲੇ ਪ੍ਰਤੀ ਵਿਸ਼ੇਸ਼ ਉਤਸ਼ਾਹ ਵੇਖਣ ਨੂੰ ਮਿਲਿਆ। ਔਰਤਾਂ ਦੀ ਸ਼ਮੂਲੀਅਤ ਹਰ ਥਾਂ ਮਰਦਾਂ ਦੇ ਬਰਾਬਰ ਸੀ।

ਬਲਵਿੰਦਰ ਬਰਨਾਲਾ, ਸੁਖਵੰਤ ਸਿੰਘ ਅਤੇ ਪ੍ਰੇਮ ਮਸਤਾਨਾ ਨੇ ਆਪਣੀਆਂ ਭਾਵਪੂਰਤ ਤਕਰੀਰਾਂ ਰਾਹੀਂ ਸ਼ਹੀਦਾਂ ਦੇ ਸੁਪਨੇ, ਕਿਸਾਨਾਂ ਦੀ ਵਿਗੜ ਰਹੀ ਆਰਥਿਕ ਦਸ਼ਾ, ਸਰਕਾਰੀ ਸਕੂਲਾਂ ਦੀ ਨਿਘਰਦੀ ਹਾਲਤ, ਔਰਤਾਂ ਵਿਚ ਪਾਏ ਜਾਂਦੇ ਆਮ ਵਹਿਮ ਭਰਮ ਅਤੇ ਫਜ਼ੂਲ ਰਸਮਾਂ ਰਿਵਾਜਾਂ ਦੀ ਗੱਲ ਛੋਹੀ। ਇਨ੍ਹਾਂ ਭਾਸ਼ਨਾਂ ਨੂੰ ਲੋਕਾਂ ਨੇ ਬੜੇ ਧਿਆਨ ਨਾਲ ਸੁਣਿਆ ਤੇ ਗ੍ਰਹਿਣ ਕੀਤਾ।

ਸਕੱਤਰ ਮਹਿੰਦਰ ਬਰਨਾਲਾ, ਖਜਾਨਚੀ ਸੁਖਦੇਵ ਤੇ ਬਿੰਦਰ ਧਨੌਲਾ ਨੇ ਜਾਦੂ ਦੇ ਨਵੇਂ ਨਵੇਂ ਕ੍ਰਿਸ਼ਮੇ ਵਿਖਾਏ। ਜੋਰਾ ਸਿੰਘ ਖਿਆਲੀ, ਸੁਖਵਿੰਦਰ ਠੀਕਰੀਵਾਲਾ ਅਤੇ ਯਾਦਵਿੰਦਰ ਠੀਕਰੀਵਾਲਾ ਨੇ ਅਗਾਂਹਵਧੂ ਤੇ ਉਸਾਰੂ ਗੀਤ ਗਾਏ।

ਹਰੇਕ ਪਿੰਡ ਦੀ ਪੰਚਾਇਤ ਤੇ ਉੱਦਮੀ ਨੌਜੁਆਨ ਕਲੱਬਾਂ ਦੇ ਮੈਂਬਰਾਂ ਵਲੋਂ ਸਰਗਰਮ ਸਹਿਯੋਗ ਦਿੱਤਾ ਗਿਆ। ਹਰ ਥਾਂ ਚਾਹ ਪਾਣੀ ਦਾ ਪ੍ਰਬੰਧ ਕਲੱਬ ਤੇ ਪੰਚਾਇਤਾਂ ਵਲੋਂ ਕੀਤਾ ਗਿਆ। ਕਿਤਾਬਾਂ ਦੀ ਸਟਾਲ ਕੁਲਵੰਤ, ਤੇਜਿੰਦਰ ਸ਼ਹਿਰੀ ਤੇ ਪੁਰਸ਼ੋਤਮ ਬੱਲੀ ਨੇ ਸੰਭਾਲੀ। ਕਾਫਲੇ ਦੇ ਸਟੇਜ ਸਕੱਤਰ ਦੀ ਭੂਮਿਕਾ ਮਹਿੰਦਰ ਬਰਨਾਲਾ ਨੇ ਨਿਭਾਈ।

*ਵਿਸ਼ੇਸ਼*

1 ਕਾਫਲੇ ਦੌਰਾਨ ਲੱਗਭਗ 1600 ਰੁਪਏ ਦਾ ਸਾਹਿਤ ਤੇ ਕੈਸਟਾਂ ਵੇਚੀਆਂ ਗਈਆਂ।

2. ਸਾਰੇ ਪਿੰਡਾਂ ਵਲੋਂ ਪੂਰਾ ਇਕ ਦਿਨ ਦਾ ਪ੍ਰੋਗਰਾਮ ਦੇਣ ਦੀ ਮੰਗ ਕੀਤੀ ਗਈ।

3. ਪਿੰਡ ਠੁੱਲੇਵਾਲ ਵਿਖੇ ਬਲਵਿੰਦਰ ਬਰਨਾਲਾ ਦੇ ਨਾਨਕੇ ਘਰ ਵਲੋਂ ਦੁਪਹਿਰ ਦੇ ਖਾਣੇ ਦਾ ਵਧੀਆ ਇੰਤਜਾਮ ਕੀਤਾ ਗਿਆ।

### ਇਕਾਈ ਬਰਗਾੜੀ-ਕੋਟਕਪੂਰਾ

ਸ਼ਹੀਦ ਭਗਤ ਸਿੰਘ ਦੇ ਸਾਫ ਸੁਥਰੇ ਵਿਗਿਆਨਕ ਵਿਚਾਰਾਂ ਨੂੰ ਪ੍ਰਚਾਰਨ ਅਤੇ ਸਦੀਆਂ ਤੋਂ ਲੋਕ ਮਨਾਂ ਅੰਦਰ ਜੜ੍ਹਾਂ ਕਰੀ ਬੈਠੇ ਅੰਧ ਵਿਸ਼ਵਾਸ ਨੂੰ ਖਤਮ ਕਰਨ ਦੇ ਸੁਨੇਹੇ ਨੂੰ ਲੈ ਕੇ ਇਕਾਈ ਬਰਗਾੜੀ ਵਲੋਂ ਇੱਕ ਪ੍ਰਭਾਵਸ਼ਾਲੀ ਕਾਫਲਾ ਤੋਰਿਆ ਗਿਆ। ਬਰਗਾੜੀ ਤੋਂ ਤੁਰਨ ਸਮੇਂ ਇਸਨੂੰ ਪਿੰਡ ਦੀ ਬੇਦਾਗ ਸਖਸ਼ੀਅਤ ਅਤੇ ਵਿਗਿਆਨਕ ਵਿਚਾਰਾਂ ਦੇ ਧਾਰਨੀ ਬਜ਼ੁਰਗ ਨੰਬਰਦਾਰ ਮਲਕੀਤ ਸਿੰਘ ਨੇ ਹਰੀ ਝੰਡੀ ਦਿਖਾਈ। ਮਾਲਵੇ ਦੇ ਪਿੰਡਾਂ ਉਕੰਦਵਾਲਾ, ਦਬੜੀਖਾਨਾਂ, ਵਾੜਾ ਭਾਈਕਾ, ਮੱਲਾ ਅਤੇ ਡੋਡ ਰਾਹੀਂ ਹੁੰਦਾ ਹੋਇਆ ਕਾਫ਼ਲਾ ਦਿਨ ਢਲੇ ਵਾਪਸ ਬਰਗਾੜੀ ਪੁੱਜਾ। ਹਰ ਪਿੰਡ ਵਿੱਚ ਹੀ ਲੋਕਾਂ ਨੇ ਤੁਰਦੀ ਫਿਰਦੀ ਤਰਕਸ਼ੀਲ ਪ੍ਰਦਰਸ਼ਨੀ ਦੇਖਣ ਦੇ ਨਾਲ ਨਾਲ ਤਰਕਸ਼ੀਲ ਸਾਹਿਤ ਖਰੀਦਿਆ ਅਤੇ ਸੁਸਾਇਟੀ ਆਗੂਆਂ ਦੇ ਵਿਚਾਰ ਬੜੇ ਧਿਆਨ ਨਾਲ ਸੁਣੇ। ਸ਼ੁਰੂਆਤ ਪਿੰਡ ਉਕੰਦਵਾਲਾ ਤੋਂ ਸੂਬਾ ਪ੍ਰਧਾਨ ਸ੍ਰੀ ਕ੍ਰਿਸ਼ਨ ਬਰਗਾੜੀ ਦੀ ਤਕਰੀਰ ਨਾਲ ਹੋਈ। ਉਨ੍ਹਾਂ ਤੋਂ ਇਲਾਵਾ ਇਕਾਈ ਪ੍ਰਧਾਨ ਰੇਸ਼ਮ ਸਿੰਘ, ਮੀਤ ਪ੍ਰਧਾਨ ਨਿਰਮਲ ਹਰੀਏਵਾਲਾ ਅਤੇ ਅਵਤਾਰ ਗੋਂਦਾਰਾ ਐਡਵੋਕੇਟ ਨੇ ਲੋਕਾਂ ਨੂੰ ਸੁਸਾਇਟੀ ਦਾ ਸੁਨੇਹਾ ਦਿੰਦਿਆਂ ਅਸਮਾਨ ਵਿਚਲੇ ਕਥਿਤ ਸਵਰਗ ਦੀ ਝਾਕ ਛੱਡ ਕੇ ਇਸੇ ਧਰਤੀ ਨੂੰ ਹਕੀਕੀ ਸਵਰਗ ਬਨਾਉਣ ਦਾ ਸੁਨੇਹਾ ਦਿੱਤਾ। ਬੁਲਾਰਿਆਂ ਨੇ ਲੋਕਾਂ ਨੂੰ ਅਪੀਲ ਕੀਤੀ ਕਿ ਜੇਕਰ ਕੱਪੜੇ ਕੱਟਣ, ਅੱਗ ਲੱਗਣ ਆਦਿ ਵਰਗੀ ਘਟਨਾ ਵਾਪਰਦੀ ਹੈ. ਤਾਂ ਉਹ ਬਾਬਿਆਂ ਤੋਂ ਲੁੱਟ ਕਰਵਾਉਣ ਦੀ ਥਾਂ ਸੁਸਾਇਟੀ ਦੀ ਨੇੜਲੀ ਇਕਾਈ ਨਾਲ ਸੰਪਰਕ ਕਰਨ। ਜਾਦੂ ਬਾਰੇ ਭੰਰਮ ਭੁਲੇਖਾ ਦੂਰ ਕਰਦਿਆਂ ਸਰਵ ਸ੍ਰੀ ਰਾਜਿੰਦਰ ਜੀਤ, ਦਰਸ਼ਨ ਸਾਹੋ, ਐਸ. ਬਰਜਿੰਦਰ, ਬਸੰਤ ਪੇਂਟਰ ਆਦਿ ਨੇ ਛੋਟੇ ਛੋਟੇ ਟ੍ਰਿੱਕਾਂ ਦੇ ਜਰੀਏ ਜਾਦੂ ਨੂੰ ਕੇਵਲ ਹੱਥ ਦੀ ਕਲਾ ਸਿੱਧ ਕੀਤਾ। ਸ੍ਰੀਮਤੀ ਰਾਜਿੰਦਰ ਕੌਰ ਬਰਗਾੜੀ ਅਤੇ ਸ੍ਰੀਮਤੀ ਬਲਵਿੰਦਰ ਕੌਰ ਵਾਂਦਰ ਦੀ ਅਗਵਾਈ ਹੇਠ, ਔਰਤਾਂ ਨੇ ਕਾਫਲੇ ਵਿਚ ਭਰਵੀਂ ਸ਼ਮੂਲੀਅਤ ਕੀਤੀ। ਸਾਰੇ ਪਿੰਡਾਂ ਵਿਚਲਾ ਇਕੱਠ ਲੋਕਾਂ ਦੀ ਵਿਗਿਆਨਕ ਵਿਚਾਰਾਂ ਪ੍ਰਤੀ ਦਿਲਚਸਪੀ ਨੂੰ ਉਜਾਗਰ ਕਰਦਾ ਸੀ। ਇਕਾਈ ਜੈਤੋ ਦੇ ਰਵਿੰਦਰ ਰਾਹੀ, ਹਰਮੇਲ ਪ੍ਰੀਤ ਤੋਂ ਇਲਾਵਾ ਰਾਜਿੰਦਰ ਜੱਸਲ, ਮਾਸਟਰ ਸੁਰਿੰਦਰ ਪਾਲ, ਜਗਮੋਹਣ, ਜਸਵੰਤ ਜੱਸ, ਲਖਵਿੰਦਰ ਹਾਲੀ, ਜਸਪਾਲ ਸਿੰਘ, ਰਾਹੁਲ ਚਾਵਲਾ, ਮਨਜ਼ਿੰਦਰ ਆਦਿ ਨੇ ਭਰਵਾਂ ਸਹਿਯੋਗ ਦਿੱਤਾ। ਸਟੇਜ ਸੰਚਾਲਣ ਦੀ ਜਿੰਮੇਵਾਰੀ ਚੰਨਣ ਵਾਂਦਰ ਨੇ ਨਿਭਾਈ।

*ਰੇਸ਼ਮ ਸਿੰਘ (ਪ੍ਰਧਾਨ)*

*ਇਕਾਈ ਮੁਹਾਲੀ*

## ਤਰਕਸ਼ੀਲ ਕਾਫਲਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਮੋਹਾਲੀ ਵਲੋਂ 10 ਅਕਤੂਬਰ ਦਿਨ ਐਤਵਾਰ ਨੂੰ ਮੁਹਾਲੀ ਫੇਜ਼ 1, ਫੇਜ਼ 5 ਅਤੇ ਫੇਜ਼ 7 ਵਿਚ ਤਰਕਸ਼ੀਲ ਕਾਫਲਾ ਕੱਢਿਆ ਗਿਆ। ਇਹ ਕਾਫਲਾ ਫੇਜ਼ 1 ਤੋਂ ਸਵੇਰੇ 10 ਵਜੇ ਚੱਲ ਕੇ ਫੇਜ਼ ਪੰਜ ਹੁੰਦੇ ਹੋਏ ਸ਼ਾਮ 5 ਵਜੇ ਫੇਜ਼ 7 ਪਹੁੰਚਿਆ।

ਕਾਫਲੇ ਦੌਰਾਨ ਹਰ ਫੇਜ਼ ਵਿਚ ਅਦਾਕਾਰ ਮੰਚ ਮੁਹਾਲੀ ਵਲੋਂ ਡਾਕਟਰ ਸਾਹਿਬ ਸਿੰਘ ਦੀ ਨਿਰਦੇਸ਼ਨਾ ਹੇਠ ਨਾਟਕ "ਤੇ ਦੇਵ ਪੁਰਸ਼ ਹਾਰ ਗਏ" ਨੁੱਕੜ ਨਾਟਕ ਸ਼ੈਲੀ ਵਿਚ ਪੇਸ਼ ਕੀਤਾ ਗਿਆ। ਗੁਰਸ਼ਰਨ ਸਿੰਘ (ਭਾਈ ਮੰਨਾ ਸਿੰਘ) ਦੁਆਰਾ ਲਿਖੇ ਇਸ ਨਾਟਕ ਦੀ ਖਾਸੀਅਤ ਇਹ ਹੈ ਕਿ ਇਸ ਵਿੱਚ ਮਾਨਸਿਕ ਰੋਗੀਆਂ ਨੂੰ ਠੀਕ ਕਿੰਝ ਕਰਨਾ ਹੈ, ਇਸ ਬਾਰੇ ਵੀ ਲੋਕਾਂ ਨੂੰ ਜਾਣੂ ਕਰਵਾਇਆ ਗਿਆ।

ਨਾਟਕ ਤੋਂ ਇਲਾਵਾ ਹਰ ਫੇਜ਼ ਵਿਚ "ਜਾਦੂ ਇਕ ਕਲਾ ਹੈ" ਤਹਿਤ ਜਾਦੂ ਦਾ ਸ਼ੋਅ ਪੇਸ਼ ਕੀਤਾ ਗਿਆ ਅਤੇ ਦੱਸਿਆ ਗਿਆ ਕਿ ਜਾਦੂ ਕੋਈ ਚਮਤਕਾਰ ਨਹੀਂ ਬਲਕਿ ਕਲਾ ਹੈ, ਹੱਥ ਦੀ ਸਫਾਈ ਹੈ। ਕਈ ਛੋਟੀਆਂ ਛੋਟੀਆਂ ਟਰਿੱਕਾਂ ਬੱਚਿਆਂ ਨੂੰ ਸਿਖਾਈਆਂ ਵੀ ਗਈਆਂ।

ਤਰਕਸ਼ੀਲ ਸੁਸਾਇਟੀ ਮੁਹਾਲੀ ਦੇ ਪ੍ਰਧਾਨ ਸ: ਜਸਵੰਤ ਸਿੰਘ ਨੇ ਹਰ ਫੇਜ਼ ਵਿਚ ਆਪਣੇ ਵਿਚਾਰ ਪੇਸ਼ ਕਰਦਿਆਂ ਲੋਕਾਂ ਨੂੰ ਵਹਿਮ ਭਰਮ ਅੰਧ-ਵਿਸ਼ਵਾਸ ਛੱਡ ਕੇ ਵਿਗਿਆਨਕ ਸੋਚ ਅਪਨਾਉਣ ਲਈ ਕਿਹਾ। ਉਨ੍ਹਾਂ ਤਰਕਸ਼ੀਲਾਂ ਵਲੋਂ ਕਾਫੀ ਸਮਾਂ ਪਹਿਲਾਂ ਤੋਂ ਦਿੱਤੀ ਗਈ ਇੱਕ ਲੱਖ ਰੁਪਏ ਦੀ ਚੁਣੌਤੀ ਨੂੰ ਵੀ ਦੁਹਰਾਇਆ ਕਿ ਕੋਈ ਵੀ ਵਿਅਕਤੀ ਤਰਕਸ਼ੀਲਾਂ ਵਲੋਂ ਦਿੱਤੀਆਂ 23 ਸ਼ਰਤਾਂ ਚੋਂ ਕੇਵਲ ਇੱਕ ਪੂਰੀ ਕਰਕੇ ਇੱਕ ਲੱਖ ਦਾ ਇਨਾਮ ਜਿੱਤ ਸਕਦਾ ਹੈ। ਹਰ ਫੇਜ਼ ਵਿਚ ਤਰਕਸ਼ੀਲ ਪੁਸਤਕ ਪ੍ਰਦਰਸ਼ਨੀ ਵੀ ਲਗਾਈ ਗਈ। ਲੋਕਾਂ ਵਿੱਚ ਇਸ ਕਾਫਲੇ ਸਬੰਧੀ ਕਾਫੀ ਉਤਸ਼ਾਹ ਸੀ।

*ਪਰਮਿੰਦਰ ਸਿੰਘ ਪ੍ਰਚਾਰ ਸਕੱਤਰ*

### ਇਕਾਈ ਬਠਿੰਡਾ

1. ਜਿਲਾ ਪ੍ਰਾਇਮਰੀ ਸਕੂਲਾਂ ਦੇ ਟੂਰਨਾਮੈਂਟ ਪਿੰਡ ਕੋਟ ਬਖਤੂ ਦੇ ਸਰਕਾਰੀ ਦੇ ਸਰਕਾਰੀ ਸਕੂਲ 'ਚ ਹੋਏ ਜਿੱਥੇ ਸੁਸਾਇਟੀ ਇਕਾਈ ਬਠਿੰਡਾ ਵਲੋਂ ਟੂਰਨਾਮੈਂਟ ਦੇ ਤਿੰਨੇ ਦਿਨ ਸਾਹਿਤ ਸਟਾਲ ਲਾਈ ਗਈ। ਤੀਸਰੇ ਦਿਨ ਇਨਾਮ ਵੰਡ ਸਮਾਗਮ ਤੋਂ ਪਹਿਲਾਂ ਸੁਸਾਇਟੀ ਦੀ ਮੈਜਿਕ ਟੀਮ ਨੇ ਜਾਦੂ ਦੇ ਟਰਿੱਕ ਅਤੇ ਵਿਚਾਰ ਪੇਸ਼ ਕੀਤੇ।

ਸਾਹਿਤ ਸਟਾਲ ਉਤੇ ਵਿਸ਼ੇਸ਼ ਸਹਿਯੋਗ ਸ੍ਰੀ ਬਲਵਿੰਦਰ ਸਿੰਘ ਫੁੱਲੋ ਮਿੱਠੀ, ਮਾ: ਸੁਜੀਵਨ ਕੁਮਾਰ, ਮੈਜਿਕ ਅਤੇ ਵਿਚਾਰ ਮਾ: ਬਲਵੀਰ ਸਿੰਘ, ਰਾਮ ਸਿੰਘ ਨਰਮਾਣ ਚੁੱਘੇ ਕਲਾਂ।

2. ਮਿਲਕ ਪਲਾਂਟ ਬਠਿੰਡਾ ਵਿਖੇ ਪਲਾਂਟ ਦੇ ਮੁਲਾਜ਼ਮਾਂ ਦੀ ਸੇਵਾ ਮੁਕਤੀ ਵਿਚ ਦਿਤੀ ਪਾਰਟੀ ਮੌਕੇ ਤਰਕਸ਼ੀਲ ਪੁਸਤਕ ਪੋਸਟਰ ਪ੍ਰਦਰਸ਼ਨੀ ਲੈਕਚਰ ਅਤੇ ਮੈਜਿਕ ਟ੍ਰਿਕਸ।

ਵਿਸ਼ੇਸ਼ ਸਹਿਯੋਗ: ਪਲਾਟ ਦੇ ਮਾਨਯੋਗ ਐਮ.ਡੀ. ਸ੍ਰੀ ਹਜ਼ੂਰ ਸਿੰਘ ਅਤੇ ਚੇਅਰਮੈਨ ਸ੍ਰੀ ਸੰਧੂਰਾ ਸਿੰਘ ਵਲੋਂ ਸਹਿਯੋਗ ਦਿੱਤਾ ਗਿਆ। ਮੈਜਿਕ ਕੁਲਵੰਤ ਸਿੰਘ ਬੂਟਾ ਸਿੰਘ ਅਤੇ ਰਾਮ ਸਿੰਘ ਨਿਰਮਾਣ, ਸੁਰਿੰਦਰ ਕੁਮਾਰ ਬਠਿੰਡਾ ਨੇ ਦਿਖਾਇਆ।

ਬੁਲਾਰਾ: ਸ੍ਰੀ ਰਣਜੀਤ ਸਿੰਘ ਪ੍ਰਧਾਨ।

ਪਿੰਡ ਭਲਾਈਆਣਾ (ਮੁਕਤਸਰ) ਵਿਖੇ ਸਥਾਨਕ ਸ਼ਹੀਦ ਭਗਤ ਸਿੰਘ ਯੁਵਕ ਭਲਾਈ ਕਲੱਬ ਦੇ ਭਰਪੂਰ ਸਹਿਯੋਗ ਨਾਲ ਇਲਾਕੇ ਦੇ ਪਾਖੰਡੀਆਂ, ਅਖੌਤੀ ਸਿਆਣੇ ਚੇਲੇ ਸਾਧਾਂ ਨੂੰ ਚੁਣੌਤੀ ਦਿੰਦਾ ਅੱਧੀ ਰਾਤ ਤੋਂ ਬਾਅਦ ਤੱਕ ਚੱਲਿਆ ਇਲਾਕੇ ਦੇ ਲੋਕਾਂ ਦੀ ਭਰਵੀਂ ਸ਼ਿਰਕਤ ਵਾਲਾ ਤਰਕਸ਼ੀਲ ਮੇਲਾ ਲਗਾਇਆ ਗਿਆ ਜਿਸ ਵਿੱਚ ਅੱਖਾਂ ਤੇ



ਪੱਟੀ ਬੰਨਕੇ ਪਿੰਡ ਦੀਆਂ ਗਲੀਆਂ 'ਚ ਮੋਟਰ ਸਾਈਕਲ ਚਲਾਇਆ ਗਿਆ। ਮੇਲੇ ਦੌਰਾਨ ਸਟੇਜ ਤੋਂ ਆਰਟ ਸੈਂਟਰ ਸਿਵੀਆਂ ਦੇ ਕਲਾਕਾਰਾਂ ਨੇ ਪੇਸ਼ ਕੀਤੇ ਨਾਟਕ ਪੰਡਤ ਬਲਾਕੀ ਰਾਮ, ਕੋਰੀਓਗ੍ਰਾਫੀਆਂ ਕੁੜੀਆਂ ਤਾਂ ਕੁੜੀਆਂ ਨੇ, ਐ ਸੂਰਮੇ ਜੁਝਾਰੋ, ਮੈਂ ਧਰਤੀ ਪੰਜਾਬ ਦੀ। ਗੀਤ ਸੰਗੀਤ ਲੋਕ ਸੰਗੀਤ ਮੰਡਲੀ ਜੀਦਾ; ਜਗਸੀਰ ਜੀਦਾ ਅਤੇ ਸਾਥੀ। ਮੈਜਿਕ ਟ੍ਰਿਕਸ: ਕੁਲਵੰਤ ਸਿੰਘ, ਕੇਵਲ ਜੀਦਾ, ਵਿਜੈ ਕੁਮਾਰ ਤੇ ਅਧਾਰਤ ਟੀਮ। ਬੁਲਾਰੇ: ਸ੍ਰੀ ਰਣਜੀਤ ਸਿੰਘ ਪ੍ਰਧਾਨ ਇਕਾਈ ਅਤੇ ਰਾਮ ਸਿੰਘ ਨਿਰਮਾਣ ਸਟੇਜ ਸੰਚਾਲਨ। ਸਹਿਯੋਗ ਸ੍ਰੀ ਉੱਤਮ ਸਿੰਘ ਸਕੱਤਰ ਇਕਾਈ।

4. ਤਰਕਸ਼ੀਲ ਲਹਿਰ ਦੇ ਵਿਛੜੇ ਆਗੂ ਮਰਹੂਮ ਸਾਥੀ ਲਾਭ ਸਿੰਘ ਚੋਟੀਆਂ ਦੀ ਯਾਦ ਵਿਚ ਪਿੰਡ ਦੇ ਸੂਝਵਾਨ ਨੌਜੁਆਨਾਂ ਅਤੇ ਸਮੂਹ ਸਕੂਲ ਸਟਾਫ ਦੇ ਸਹਿਯੋਗ ਨਾਲ ਸਕੂਲ ਪ੍ਰੋਗਰਾਮ ਤਰਕਸ਼ੀਲ ਵਿਚਾਰ ਅਤੇ ਮੈਜਿਕ ਟ੍ਰਿਕਸ।

ਸਾਥੀ ਜੀ ਦੀ ਸੰਖੇਪ ਜੀਵਨੀ ਅਤੇ ਉਹਨਾਂ ਦੇ ਲੋਕ ਪੱਖੀ ਕਾਰਜਾਂ ਬਾਰੇ ਵਿਚਾਰ ਰੱਖੇ ਰਾਮ ਸਿੰਘ ਨਿਰਮਾਣ ਚੁੱਘੇ ਕਲਾਂ। ਸਾਥੀ ਜੀ ਨੂੰ ਸ਼ਰਧਾਂਜਲੀ: ਸ੍ਰੀ ਰਣਜੀਤ ਸਿੰਘ ਪ੍ਰਧਾਨ ਇਕਾਈ ਅਤੇ ਸਕੱਤਰ ਸ੍ਰੀ ਉੱਤਮ ਸਿੰਘ। ਮੈਜਿਕ ਟ੍ਰਿਕਸ: ਸ੍ਰੀ ਕੁਲਵੰਤ ਸਿੰਘ ਤੇ ਨਿਰਮਾਣ। ਨਾਟਕ: ਸਾਥੀ ਲਾਭ ਸਿੰਘ ਜੀ ਦੀ ਸ਼ਖਸ਼ੀਅਤ ਤੋਂ ਪ੍ਰਭਾਵਤ ਪਿੰਡ ਦੇ ਨੌਜੁਆਨਾਂ ਅਤੇ ਸਕੂਲ ਵਿਦਿਆਰਥੀਆਂ ਵਲੋਂ ਨਾਟਕ ਟੀਮ ਬਣਾ ਕੇ ਨਾਟਕ ਖੇਡਿਆ ਗਿਆ ਪੰਡਤ ਬਲਾਕੀ ਰਾਮ ਅਤੇ ਤਰਕਸ਼ੀਲ ਸਕਿੱਟਾਂ।

ਇਸ ਮੌਕੇ ਤੇ ਸਰਕਾਰੀ ਹਾਈ ਸਕੂਲ ਅਤੇ ਜੋਤੀ ਪਬਲਿਕ ਸਕੂਲ ਚੋਟੀਆਂ ਦੇ ਬੱਚਿਆਂ ਨੇ ਤਰਕਸ਼ੀਲ ਗੀਤ ਪੇਸ਼ ਕੀਤੇ।

ਸੁਸਾਇਟੀ ਵਲੋਂ ਸਕੂਲ ਦੇ ਬੱਚਿਆਂ ਨੂੰ ਇਤਿਹਾਸ, ਜਨਰਲ ਨਾਲਿਜ ਅਤੇ ਵਿਗਿਆਨ ਨਾਲ ਸਬੰਧਤ 15 ਸਵਾਲ ਪੁਛਕੇ ਸਹੀ ਜੁਆਬ ਦੇਣ ਵਾਲੇ ਬੱਚਿਆਂ ਨੂੰ ਹੌਸਲਾ ਵਧਾਊ ਇਨਾਮ ਸਾਥੀ ਲਾਭ ਸਿੰਘ ਯਾਦਗਾਰੀ ਸਨਮਾਨ ਚਿੰਨ੍ਹ ਦਿੱਤੇ ਗਏ।

ਵਿਸ਼ੇਸ਼ ਸਹਿਯੋਗ: ਸਟਾਫ ਅਤੇ ਹੈਡਮਾਸਟਰ ਸ੍ਰੀ ਧਵਨ ਜੀ, ਸਰਕਾਰੀ ਹਾਈ ਸਕੂਲ ਚੋਟੀਆਂ (ਜਿਲ੍ਹਾ ਮੁਕਤਸਰ), ਜਸਬੀਰ ਸਿੰਘ ਰਾਜਾ ਅਤੇ ਰਾਜਵਿੰਦਰ ਸਿੰਘ।

ਪਿੰਡ ਤਿਉਣਾ ਵਿਖੇ ਸ਼ਹੀਦ ਭਗਤ ਸਿੰਘ ਵਿਚਾਰ ਮੰਚ ਤਿਉਣਾ (ਬਠਿੰਡਾ) ਵਲੋਂ ਕਰਵਾਏ ਨਾਟਕ ਮੇਲੇ ਤੋਂ ਤਰਕਸ਼ੀਲ ਵਿਚਾਰ ਅਤੇ ਮੈਜਿਕ ਸ਼ੋਅ: ਰਾਮ ਸਿੰਘ ਨਿਰਮਾਣ ਅਤੇ ਕੁਲਵੰਤ ਸਿੰਘ

ਸਹਿਯੋਗ: ਸ੍ਰੀ ਜੋਗਿੰਦਰ ਸਿੰਘ ਚੁੱਘੇ ਕਲਾਂ।

ਇਨ੍ਹਾਂ ਉਕਤ ਸਰਗਰਮੀਆਂ ਤੋਂ ਇਲਾਵਾ ਸੰਗਰੀਆ ਮੰਡੀ (ਰਾਜਸਥਾਨ) ਵਿਖੇ ਲਗਾਏ ਜੋਨਲ ਤਰਕਸ਼ੀਲ ਮੇਲੇ ਵਿਚ ਇਕਾਈ ਬਠਿੰਡਾ ਵਲੋਂ ਵੱਧ ਚੜ੍ਹਕੇ ਰੋਲ ਨਿਭਾਇਆ ਗਿਆ। ਇਕਾਈ ਦੀ ਸਾਰੀ ਆਗੂ ਟੀਮ ਨੇ ਸਹਿਯੋਗ ਦਿੱਤਾ।

**ਬਲਦੇਵ ਬਠਿੰਡਾ**

*ਇਕਾਈ ਅੱਡਾ ਸਰਾਂ :*

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਅੱਡਾ ਸਰਾਂ ਵਲੋਂ ਵਿਦਿਆਰਥੀਆਂ ਵਿੱਚ ਵੱਧ ਰਹੇ ਅੰਧ ਵਿਸ਼ਵਾਸਾਂ ਤੇ ਨਸ਼ਿਆਂ ਦੇ ਰੁਝਾਨ ਵਿਰੁਧ ਵਿਦਿਆਰਥੀਆਂ ਨੂੰ ਸੁਚੇਤ ਕਰਨ ਲਈ ਮੁਹਿਮ ਚਲਾਈ ਹੋਈ ਹੈ। ਇਸੇ ਕੜੀ ਤਹਿਤ ਮਿਤੀ 12.10.99 ਨੂੰ ਸ.ਸੀ.ਸ.ਸ. ਭੂੰਗਾਂ ਵਿਖੇ ਇੱਕ ਤਰਕਸ਼ੀਲ ਸਮਾਗਮ ਹੋਇਆ। ਜਿਸ ਵਿਚ ਸ੍ਰੀ ਰਾਮ ਲੁਭਾਇਆ ਤੇ ਸ੍ਰੀ ਹਰਿੰਦਰ ਪਾਲ ਕੂੰਟਾਂ ਨੇ ਮੈਜਿਕ ਟ੍ਰਿਕ ਵਿਖਾਕੇ ਉਨ੍ਹਾਂ ਪਿਛਲੇ ਵਿਗਿਆਨਕ ਭੇਦਾਂ ਤੋਂ ਦਰਸ਼ਕਾਂ ਨੂੰ ਜਾਣੂ ਕਰਵਾਇਆ। ਇਸ ਸਾਰੇ ਪ੍ਰੋਗਰਾਮ ਨੂੰ ਸ੍ਰੀ ਹਰਦੀਪ ਖੁੱਡਾ ਵਲੋਂ ਲੜੀਬੱਧ ਕੀਤਾ ਗਿਆ। ਉਨਾਂ ਸੁਸਾਇਟੀ ਵਲੋਂ ਹੱਲ ਕੀਤੇ ਕੇਸਾਂ ਬਾਰੇ ਦੱਸਿਆ ਤੇ ਵਿਦਿਆਰਥੀਆਂ ਨੂੰ ਨਸ਼ਿਆਂ ਤੋਂ ਦੂਰ ਰਹਿਣ ਲਈ ਪ੍ਰੇਰਿਆ। ਸਰਾਂ ਯੂਨਿਟ ਦੇ ਪ੍ਰਧਾਨ ਸ੍ਰੀ ਨਗਿੰਦਰ ਸਿੰਘ ਨੇ ਜਾਦੂ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ ਤੇ ਜੋਤਸ਼ੀਆਂ, ਸਾਧਾਂ ਸੰਤਾਂ ਦੁਆਰਾ ਹੁੰਦੀ ਲੁੱਟ ਤੋਂ ਸੁਚੇਤ ਰਹਿਣ ਲਈ ਕਿਹਾ। ਸਮਾਗਮ ਦੇ ਅੰਤ ਵਿੱਚ ਸਕੂਲ ਦੇ ਪ੍ਰਿੰਸੀਪਲ ਤੇ ਸਟਾਫ ਵਲੋਂ ਸੁਸਾਇਟੀ ਦੇ ਕੰਮਾਂ ਦੀ ਪ੍ਰਸੰਸਾ ਕੀਤੀ ਗਈ। ਇਸ ਮੌਕੇ ਤੇ ਤਰਕਸ਼ੀਲ ਸਾਹਿਤ ਦੀ ਵਿਕਰੀ ਵੀ ਕੀਤੀ ਗਈ। ਇਸ ਸਮਾਗਮ ਵਿੱਚ ਲਗਭਗ 800 ਵਿਦਿਆਰਥੀਆਂ ਅਤੇ 40 ਅਧਿਆਪਕਾਂ ਵਲੋਂ ਸ਼ਮੂਲੀਅਤ ਕੀਤੀ ਗਈ।

*ਇਕਾਈ ਚੌਕ ਮਹਿਤਾ :*

## ਜਦੋਂ ਅਖੌਤੀ ਬਾਬਾ ਧਰਮ ਸਿੰਘ ਨੇ ਹੱਥ ਖੜ੍ਹੇ ਕੀਤੇ

ਚੌਕ ਮਹਿਤਾ ਤੋਂ ਮਿਲੀ ਜਾਣਕਾਰੀ ਮੁਤਾਬਿਕ ਇਹ ਅਖੌਤੀ ਸਾਧ ਜੋ ਪਿੰਡ ਦਨਿਆਲ (ਥਾਣਾ ਬਿਆਸ) 'ਚ ਪੁੱਛਾਂ ਆਦਿ ਦੇਣ ਦਾ ਕੰਮ ਕਰ ਰਿਹਾ ਸੀ, ਨੇ ਪਿੰਡ ਛੋਟਾ ਵਡਾਲਾ ਦੇ ਇੱਕ ਕਿਸਾਨ ਪਰਿਵਾਰ ਅੰਦਰ ਕੀਤੇ ਕਰਾਏ ਦਾ ਵਹਿਮ ਪਾ ਕੇ ਉਨ੍ਹਾਂ ਅੰਦਰ ਐਸੀ ਫੁੱਟ ਪਾਈ ਹੋਈ ਸੀ ਕਿ ਇਸ ਪਰਿਵਾਰ ਦੇ ਤਿੰਨਾਂ ਭਰਾਵਾਂ 'ਚੋਂ ਛੋਟੇ ਦੋ ਭਰਾ ਆਪਣੇ ਵੱਡੇ ਭਰਾ ਨੂੰ ਆਪਣਾ ਜਾਨੀ ਦੁਸ਼ਮਣ ਸਮਝਦੇ ਸਨ।

ਇਸ ਅਖੌਤੀ ਸਾਧ ਨੇ ਦੋਵਾਂ ਭਰਾਵਾਂ ਨੂੰ ਇਹ ਕਿਹਾ ਹੋਇਆ ਸੀ ਕਿ ਤੁਹਾਨੂੰ ਤੁਹਾਡੇ ਵੱਡੇ ਭਰਾ ਨੇ ਕਿਸੇ ਚੀਜ਼ 'ਚ ਤਵੀਤ ਘਲ ਕੇ ਪਿਆਏ ਹੋਏ ਹਨ। ਪਿੰਡ ਵਾਸੀਆਂ ਨੇ ਵੀ ਇਸ ਪਰਿਵਾਰ ਨੂੰ ਜਾਦੂ ਟੂਣੇ ਕਰਨ ਵਾਲਾ ਪਰਿਵਾਰ ਸਮਝਦੇ ਹੋਏ ਬੋਲਣਾ ਬੁਲਾਉਣਾ ਛੱਡਿਆ ਹੋਇਆ ਸੀ। ਆਪਦੇ ਉਪਰ ਲੱਗੇ ਇਸ ਅਖੌਤੀ ਦੋਸ਼ ਨੂੰ ਗਲਤ ਸਾਬਿਤ ਕਰਨ ਲਈ ਅਖੌਤੀ ਬਾਬਿਆਂ ਮਾਤਾਵਾਂ ਆਦਿ ਤੋਂ ਥੱਕ ਹਾਰ ਕੇ ਆਖਿਰ ਇਸ ਪੀੜਤ ਪਰਿਵਾਰ ਨੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਚੌਕ ਮਹਿਤਾ ਦਾ ਆਸਰਾ ਲੈਂਦੇ ਹੋਏ ਆਪਣੀ ਸਾਰੀ ਹੱਡ ਬੀਤੀ ਇਕਾਈ ਦੇ ਜਨਰਲ ਸਕੱਤਰ ਸ੍ਰੀ ਜਤਿੰਦਰ ਨੂੰ ਸੁਣਾਈ। ਸਾਰੀ ਵਿਥਿਆ ਸੁਣਨ ਉਪਰੰਤ ਸ੍ਰੀ ਜਤਿੰਦਰ ਮਹਿਤਾ ਨੇ ਪਰਿਵਾਰ ਦੇ ਮੁਖੀ ਨੂੰ ਯਕੀਨ ਦਿਵਾਇਆ ਕਿ ਉਹ ਬਹੁਤ ਜਲਦੀ ਹੀ ਉਸ ਅਖੌਤੀ ਸਾਧ ਧਰਮ ਸਿੰਘ ਦਾ ਪਰਦਾ ਫਾਸ਼ ਕਰਕੇ ਉਸਦਾ ਅਸਲੀ ਚਿਹਰਾ ਲੋਕਾਂ ਸਾਹਮਣੇ ਨੰਗਾ ਕਰਨਗੇ। ਬੀਤੇ ਵੀਰਵਾਰ ਨੂੰ ਸਵੇਰੇ 9 ਵਜੇ ਦੇ ਕਰੀਬ ਤਰਕਸ਼ੀਲ ਟੀਮ ਨਾਲ ਪਿੰਡ ਦਨਿਆਲ ਦੇ ਇਸ ਅਖੌਤੀ ਸਾਧ ਧਰਮ ਸਿੰਘ ਦੇ ਪਾਖੰਡਾਂ ਦਾ ਪਰਦਾ ਫਾਸ਼ ਕਰਨ ਲਈ ਸਥਾਨਿਕ ਪ੍ਰਸ਼ਾਸ਼ਨ ਦੇ ਸ਼ਹਿਯੋਗ ਨਾਲ ਉਸ ਦੇ ਡੇਰੇ ਤੇ ਪਹੁੰਚੇ। ਜਦ ਤਰਕਸ਼ੀਲ ਆਗੂ ਸ੍ਰੀ ਜਤਿੰਦਰ ਮਹਿਤਾ ਨੇ ਇਸ ਅਖੌਤੀ ਸਾਧ ਦੀ ਕਰਾਮਾਤੀ ਸ਼ਕਤੀ ਦੇ ਸਬੰਧ ਵਿਚ ਸਵਾਲ ਜਵਾਬ ਕੀਤੇ ਤਾਂ ਉਹ ਤਰਕਸ਼ੀਲਾਂ ਦੇ ਕਿਸੇ ਵੀ ਸਵਾਲ ਦਾ ਜਵਾਬ ਨਾ ਦੇ ਸਕਿਆ ਅਤੇ ਆਪਣੀ ਹਾਰ ਕਬੂਲਦੇ ਹੋਏ ਤਰਕਸ਼ੀਲਾਂ ਤੇ ਸਮੂਹ ਪਿੰਡ

ਵਾਸੀਆਂ ਸਾਹਮਣੇ ਆਪਣੇ ਹੱਥ ਖੜੇ ਕਰ ਗਿਆ ਅਤੇ ਇਹ ਗੱਲ ਕਬੂਲ ਕੀਤੀ ਕਿ ਮੈਂ ਆਪਣੀ ਰੋਟੀ ਰੋਜ਼ੀ ਖਾਤਿਰ ਹੀ ਭੋਲੇ ਭਾਲੇ ਲੋਕਾਂ ਨੂੰ ਵਹਿਮਾਂ ਭਰਮਾਂ 'ਚ ਪਾ ਕੇ ਮੋਟੀਆਂ ਰਕਮਾਂ ਠੱਗਦਾ ਰਿਹਾ ਹਾਂ ਪਰ ਅੱਗੇ ਤੋਂ ਮੈਂ ਇਨਾਂ ਪਾਖੰਡਾਂ ਤੋਂ ਤੋਬਾ ਕਰਦਾ ਹਾਂ।

ਆਖਰ 'ਚ ਤਰਕਸ਼ੀਲ ਆਗੂ ਸ੍ਰੀ ਜਤਿੰਦਰ ਨੇ ਪਿੰਡ ਵਾਸੀਆਂ ਦੇ ਇਕੱਠ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਜੇ ਅਸੀਂ ਸੱਚਮੁੱਚ ਹੀ ਮਨੁੱਖ ਵਰਗੇ ਕੀਮਤੀ ਜਾਮੇ ਦਾ ਅਸਲੀ ਉਦੇਸ਼ ਪਾਉਣਾ ਚਾਹੁੰਦੇ ਹਾਂ ਤਾਂ ਸਾਨੂੰ ਇਹੋ ਜਿਹੇ ਅਖੌਤੀ ਬਾਬਿਆਂ ਅਤੇ ਅੰਧ ਵਿਸ਼ਵਾਸਾਂ ਦਾ ਪੂਰੀ ਤਰਾਂ ਤਿਆਗ ਕਰਨਾ ਪਵੇਗਾ ਤਾਂ ਹੀ ਅਸੀਂ ਦੇਸ਼ ਦੇ ਮਹਾਨ ਸ਼ਹੀਦ, ਸ਼ਹੀਦੇ ਆਜ਼ਮ ਭਗਤ ਸਿੰਘ ਦੇ ਸੁਪਨਿਆਂ ਨੂੰ ਸਾਕਾਰ ਕਰਦੇ ਹੋਏ ਇਕ ਨਵੇਂ ਨਰੋਏ ਸਮਾਜ ਦੀ ਸਿਰਜਣਾ ਕਰ ਸਕਦੇ ਹਾਂ ।

ਹੋਰਨਾਂ ਤਰਕਸ਼ੀਲ ਮੈਂਬਰਾਂ ਤੋਂ ਇਲਾਵਾ ਇਸ ਮੌਕੇ ਸ: ਸਤਨਾਮ ਸਿੰਘ ਜੱਜ ਨਵਾਂ ਤਨੇਲ, ਸ੍ਰੀ ਤਜਿੰਦਰ ਸਿੰਘ ਮਾਮੂ, ਸ: ਗੁਰਮੁਖ ਸਿੰਘ ਬਿੱਟੂ, ਗੁਰਬਿੰਦਰ ਸਿੰਘ ਬੋਲੇਵਾਲ, ਮੰਗਲ ਸਿੰਘ ਟੱਕਾਪੁਰ, ਰਣਜੀਤ ਸ਼ੇਰਗਿੱਲ, ਸਾਹਿਬ ਸਿੰਘ, ਮੇਜਰ ਸਿੰਘ, ਚਾਨਣ ਸਿੰਘ, ਰਾਜਵਿੰਦਰ ਸਿੰਘ, ਮਲਕੀਤ ਸਿੰਘ, ਸੁਖਦੇਵ ਸਿੰਘ ਸੋਨੂੰ, ਕਰਨਬੀਰ ਸਿੰਘ ਆਦਿ ਵੀ ਹਾਜ਼ਰ ਸਨ।

*ਇਕਾਈ ਰਾਮਪੁਰਾ :*

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਰਾਮਪੁਰਾ ਫੂਲ ਵਲੋਂ ਸਾਲ 1999 ਦੌਰਾਨ ਹੇਠ ਲਿਖੇ ਅਨਸਾਰ ਸਰਗਰਮੀਆਂ ਕੀਤੀਆਂ ਗਈਆਂ :

1. ਪਿੰਡ ਜੇਠੂਕੇ ਵਿਖੇ ਐਨ.ਐਸ.ਐਸ. ਕੈਂਪ 'ਤੇ ਜਗਦੇਵ ਸਿੰਘ, ਭੋਲਾ ਸਿੰਘ ਅਤੇ ਭੀਮ ਸੈਨ ਨੇ ਮੈਜਿਕ ਟ੍ਰਿਕ ਕੀਤੇ ।
2. ਪਿੰਡ ਜੀਦੇ ਵਿਖੇ ਜਗਦੇਵ ਸਿੰਘ, ਭੋਲਾ ਸਿੰਘ ਅਤੇ ਭੀਮ ਸੈਨ ਵਲੋਂ ਪ੍ਰਦਰਸ਼ਨੀ ਅਤੇ ਮੈਜਿਕ ਸ਼ੋਅ ਦਿੱਤੇ ਗਏ । (ਰਾਮਪੁਰਾ ਇਕਾਈ ਵਲੋਂ ਤਰਕਸ਼ੀਲ ਮੇਲਾ)।
3. ਪਿੰਡ ਪਿਥੋ ਦੇ ਸਕੂਲ ਵਿਚ ਜਗਦੇਵ ਸਿੰਘ ਅਤੇ ਭੀਮ ਸੈਨ ਵਲੋਂ ਮੈਜਿਕ ਸ਼ੋਅ ਦਿੱਤੇ ਗਏ ।
4. ਇਕਾਈ ਸੂਲਰ ਘਰਾਟ ਵਿਚ ਜਗਦੇਵ ਸਿੰਘ ਨੇ ਪ੍ਰਦਰਸ਼ਨੀ ਅਤੇ ਮੈਜਿਕ ਸ਼ੋਅ ਦਿੱਤੇ ।
5. ਸਲਾਨਾ ਮੇਲੇ ਡਬਵਾਲੀ ਵਿਚ ਜਗਦੇਵ ਸਿੰਘ ਅਤੇ ਭੋਲਾ ਸਿੰਘ ਵਲੋਂ ਪ੍ਰਦਰਸ਼ਨੀ ਅਤੇ ਮੈਜਿਕ ਸ਼ੋਅ ਦਾ ਪ੍ਰਦਰਸ਼ਨ ਕੀਤਾ ਗਿਆ।
6. ਧੂਰੀ ਇਕਾਈ ਲਈ ਜਗਦੇਵ ਸਿੰਘ ਅਤੇ ਭੋਲਾ ਸਿੰਘ ਨੇ ਮੈਜਿਕ ਸ਼ੋਅ ਅਤੇ ਪ੍ਰਦਰਸ਼ਨੀ ਲਗਾਈ ।
7. ਚੱਕ ਰਾਮ ਸਿੰਘ ਦੇ ਸਕੂਲ ਵਿਚ ਸੇਵਾ ਮੁਕਤੀ ਸਮਾਗਮ ਸਮੇਂ ਜਗਦੇਵ ਸਿੰਘ ਅਤੇ ਭੋਲਾ ਸਿੰਘ ਵਲੋਂ ਮੈਜਿਕ ਸ਼ੋਅ ਦਿੱਤਾ ਗਿਆ ।
8. ਆਰ.ਐਮ.ਪੀ. ਡਾਕਟਰਾਂ ਦੀ ਰੈਲੀ ਵਿਚ ਸਵਾਲਾਂ ਦੇ ਜੁਆਬ ਜੋਨ ਪ੍ਰਧਾਨ ਭੂਰਾ ਸਿੰਘ ਵਲੋਂ ਦਿੱਤੇ ਗਏ ਅਤੇ ਜਗਦੇਵ ਸਿੰਘ ਨੇ ਮੈਜਿਕ ਸ਼ੋਅ ਦਿੱਤੇ ।
9. ਪਿੰਡ ਮਹਿਰਾਜ ਵਿਚ ਜਗਦੇਵ ਸਿੰਘ ਵਲੋਂ ਮੈਜਿਕ ਸ਼ੋ ਦਿੱਤਾ ਗਿਆ ।
10. ਪਿੰਡ ਮਾੜੀ ਵਿਚ ਜਗਦੇਵ ਸਿੰਘ ਵਲੋਂ ਮੈਜਿਕ ਸ਼ੋਅ ਦਿੱਤਾ ਗਿਆ ।
11. ਕਲਿਆਣ ਸੁੱਖਾ ਦੇ ਅਮਰਜੀਤ ਦੇ ਕਾਤਲ ਸਾਧ ਦਾ ਪਰਦਾਫਾਸ਼।
12. ਪਿੰਡ ਧਿੰਗੜ ਵਿਚ ਆਪੇ ਬਣੀ ਮੋਨੀ ਬਾਬਾ ਦਾ ਪਰਦਾ ਫਾਸ ਤੇ ਸ਼ਰਤ ਜਿੱਤੀ ।
13. ਸੰਗਰੀਆ ਮੰਡੀ ਵਿਚ ਜਗਦੇਵ ਸਿੰਘ ਅਤੇ ਭੋਲਾ ਸਿੰਘ ਨੇ ਪ੍ਰਦਰਸ਼ਨੀ ਅਤੇ ਮੈਜਿਕ ਸ਼ੋਅ ਦਿੱਤੇ ।
14. ਪਿੰਡ ਮਲੂਕਾ ਸਕੂਲ ਵਿਚ ਜਗਦੇਵ ਸਿੰਘ ਵਲੋਂ ਮੈਜਿਕ ਸ਼ੋਅ ਕੀਤਾ ਗਿਆ ।
15. ਸ਼ਹੀਦ ਬੀਬੀ ਕਿਰਨਜੀਤ ਕੌਰ ਦੇ ਸਮਾਗਮ ਤੇ ਪ੍ਰਦਰਸ਼ਨੀ ਜਗਦੇਵ ਸਿੰਘ ਅਤੇ ਅਰਸ਼ਦੀਪ ਵਲੋਂ ਲਗਾਈ ਗਈ ।
16. ਸੰਤ ਰਾਮ ਉਦਾਸੀ ਦੀ ਬਰਸੀ ਤੇ ਜਗਦੇਵ ਸਿੰਘ ਅਤੇ ਭੋਲਾ ਸਿੰਘ ਵਲੋਂ ਪ੍ਰਦਰਸ਼ਨੀ ਅਤੇ ਮੈਜਿਕ ਸ਼ੋਅ ਪੇਸ਼ ਕੀਤੇ ਗਏ।
17. ਖੰਨਾ ਵਿਖੇ ਜਗਦੇਵ ਵਲੋਂ ਪ੍ਰਦਰਸ਼ਨੀ ਲਾਈ ਗਈ ।
18. ਪਿੰਡ ਨਥਾਣਾ ਵਿਚ ਤਾਰਿਆਂ ਦੀ ਸ਼ਾਮੇ ਤਰਕਸ਼ੀਲ ਮੇਲਾ ਰਾਮਪੁਰਾ ਇਕਾਈ ਵਲੋਂ ਕੀਤਾ ਗਿਆ । ਜਿਸ ਵਿਚ ਚਮਕੌਰ ਸਾਹਿਬ ਦੀ ਟੀਮ ਦੇ ਨਾਟਕ ਅਤੇ ਕੋਰਿਓਗ੍ਰਾਫੀ ਪੇਸ਼ ਕੀਤੇ ਜਿਸ ਵਿਚ 7000 ਦਰਸ਼ਕਾ ਨੇ ਆਨੰਦ ਮਾਣਿਆ ਅਤੇ ਜਿਸ ਵਿਚ ਬਹੁਗਿਣਤੀ ਔਰਤਾਂ ਦੀ ਰਹੀ ।
19. ਕਾਫਲਾ ਸ਼ਹੀਦ ਭਗਤ ਸਿੰਘ ਦੇ ਜਨਮ ਦਿਨ ਨੂੰ ਸਮਰਪਿਤ ਪਿੰਡ ਫੂਲ ਤੋਂ ਢਿਪਾਲੀ ਫੂਲੇ ਵਾਲਾ, ਸੰਧੂ ਖੁਰਦ ਅਤੇ ਘੰਡਾ ਬੰਨਾ ਤੋਂ ਵਾਪਸ ਫੂਲ ਆਦਿ ਪਿੰਡਾਂ ਵਿਚ ਕੱਢਿਆ ਗਿਆ ।
20. ਪਿੰਡ ਰਾਮਪੁਰਾ ਦੇ ਸਕੂਲ ਵਿਚ ਜਗਦੇਵ ਸਿੰਘ ਵਲੋਂ ਮੈਜਿਕ ਸ਼ੋਅ ।
21. ਮੀਟਿੰਗ ਵਿਚ ਡਾ: ਚਰਨਜੀਤ ਸਿੰਘ ਵਲੋਂ ਅੱਖਾਂ ਬਾਰੇ ਲੈਕਚਰ ਦਿੱਤਾ ।
22. ਮੀਟਿੰਗ ਵਿਚ ਬਲਵਿੰਦਰ ਸਿੰਘ ਬੀ.ਟੀ. ਵਲੋਂ ਖੁਰਾਕ ਬਾਰੇ ਲੈਕਚਰ ਦਿੱਤਾ।

## ਤਰਕਸ਼ੀਲ ਕਾਫ਼ਲਾ

ਇਕਾਈ ਰਾਮੁਪਰਾ ਫੂਲ ਵਲੋਂ ਸ਼ਹੀਦ ਏ ਆਜ਼ਮ ਸ: ਭਗਤ ਸਿੰਘ ਦੇ ਜਨਮ ਦਿਨ ਨੂੰ ਸਮਰਪਿਤ ਤਰਕਸ਼ੀਲ ਕਾਫ਼ਲਾ ਕੱਢਿਆ ਗਿਆ । ਇਹ ਕਾਫਲਾ ਕਸਬਾ ਫੂਲ ਤੋਂ ਸ਼ੁਰੂ ਹੋ ਕੇ ਫੂਲੇਵਾਲਾ, ਸੰਧੂ ਖੁਰਦ, ਅਤੇ ਘੰਡਾਵੰਨਾ ਆਦਿ ਪਿੰਡਾਂ ਚ ਪ੍ਰੋਗਰਾਮ ਪੇਸ਼ ਕਰਦਾ ਹੋਇਆ ਆਖੀਰ ਫੂਲ ਵਿਖੇ ਖ਼ਤਮ ਕੀਤਾ ਗਿਆ ।

ਕਾਫ਼ਲੇ ਦੀਆਂ ਸਟੇਜਾਂ ਤੇ ਸੁਖਵਿੰਦਰ ਚੀਦਾ ਦੀ ਨਿਰਦੇਸ਼ਨਾ ਹੇਠ ਲੋਕ ਚੇਤਨਾ ਕਲਾ ਮੰਚ ਰਾਮੁਪਰਾ ਫੂਲ ਦੇ ਰੰਗਮਰਮੀਆਂ ਨੇ ਤੇ ਦੇਵ ਪੁਰਸ਼ ਹਾਰ ਗਏ ਨਾਟਕ ਵੀ ਖੇਡਿਆ ਗਿਆ । ਸਾਥੀ ਮੇਜਰ ਸਿੰਘ ਵਲੋਂ ਸਾਧਾਂ ਸਿਆਣਿਆਂ ਬਾਬਿਆਂ ਦੀ ਪੋਲ ਖੋਲਦਾ ਗੀਤ ਅਤੇ ਲੋਕਾਂ ਦੇ ਦੁੱਖਾਂ ਦਰਦਾਂ ਦੀ ਕਹਾਣੀ ਦਸਦੀ ਕਵਿਤਾ ਪੇਸ਼ ਕੀਤੀ ਗਈ ।

ਬਠਿੰਡਾ ਜੋਨ ਦੇ ਪ੍ਰਧਾਨ ਭੂਰਾ ਸਿੰਘ ਨੇ ਦਰਸ਼ਕਾਂ ਨਾਲ ਸੁਸਾਇਟੀ ਦੇ ਕੰਮ ਢੰਗ ਅਤੇ ਸਮਝ ਬਾਰੇ ਵਿਚਾਰ ਸਾਂਝੇ ਕੀਤੇ ।



ਜਗਦੇਵ ਸਿੰਘ ਅਤੇ ਭੋਲਾ ਸਿੰਘ ਨੇ ਜਾਦੂ ਦੇ ਟ੍ਰਿੱਕ ਪੇਸ਼ ਕੀਤੇ। ਪਿੰਡ ਫੂਲੇ ਵਾਲਾ ਦੇ ਬਾਬਾ ਲਾਲ ਸਿੰਘ ਸਪੋਰਟਸ ਕਲੱਬ ਦੇ ਮੈਂਬਰਾਂ ਵਲੋਂ ਰੋਟੀ ਦਾ ਬਹੁਤ ਹੀ ਵਧੀਆ ਪ੍ਰਬੰਧ ਕੀਤਾ ਗਿਆ। ਕਾਫਲੇ ਦੇ ਪ੍ਰੋਗਰਾਮ ਨੂੰ ਲੋਕਾਂ ਵਲੋਂ ਬੜੇ ਹੀ ਧਿਆਨ ਨਾਲ ਵੇਖਿਆ ਸੁਣਿਆ ਅਤੇ ਸਹਾਇਤਾ ਵੀ ਭੇਜੀ। ਡਾਕਟਰ ਜਗਤਾਰ ਅਤੇ ਫੂਲ ਦੇ ਹੋਰ ਤਰਕਸ਼ੀਲ ਵੀਰਾਂ ਸਦਕਾ ਕਾਫਲਾ ਸਫ਼ਲ ਹੋ ਨਿਬੜਿਆ। ਮਾ: ਰਜਿੰਦਰ ਸਿੰਘ, ਅਮਰਜੀਤ ਸਿੰਘ ਅਤੇ ਰਜੇਸ਼ ਕੁਮਾਰ ਨੇ ਤਰਕਸ਼ੀਲ ਸਾਹਿਤ ਵੇਚਿਆ।

ਜੰਟਾ ਸਿੰਘ ਇਕਾਈ ਰਾਮਪੁਰਾ ਫੂਲ।

*ਇਕਾਈ ਲੁਧਿਆਣਾ :*

## ਤਰਕਸ਼ੀਲ ਮੇਲਾ ਪਿੰਡ ਝਨੇਰ

ਮਿਤੀ 23.10.99 ਨੂੰ ਝਨੇਰ ਵਿਚ ਤਰਕਸ਼ੀਲ ਮੇਲਾ ਲਗਾਇਆ ਗਿਆ । ਲੋਕ ਕਲਾ ਮੰਚ ਮੰਡ ਮੁਲਾਂਪੁਰ ਵਲੋਂ ਹਰਕੇਸ਼ ਮੁਲਾਂਪੁਰ ਦੀ ਨਿਰਦੇਸ਼ਨਾਂ ਹੇਠ ਨਾਟਕ ਦੇਵ ਪੁਰਸ਼ ਹਾਰ ਗਏ ਅਤੇ ਸੁੱਕੀ ਕੁੱਖ ਦੀ ਪੇਸ਼ਕਾਰੀ ਬਹੁਤ ਹੀ ਪ੍ਰਭਾਵਸ਼ਾਲੀ ਰਹੀ । ਕੋਰੀਓਗ੍ਰਾਫੀ ਮੈਂ ਧਰਤੀ ਪੰਜਾਬ ਦੀ ਅਤੇ ਧੀ ਦੀ ਪੁਕਾਰ ਨੂੰ ਲੋਕਾਂ ਨੇ ਬਹੁਤ ਪਸੰਦ ਕੀਤਾ। ਸੂਬਾ ਜਨਰਲ ਸਕੱਤਰ ਜਸਵੰਤ ਜ਼ੀਰਖ ਨੇ ਸਮਾਜ ਵਿਚ ਫੈਲੇ ਅੰਧ ਵਿਸ਼ਵਾਸਾਂ ਅਤੇ ਤਰ੍ਹਾਂ ਤਰਾਂ ਦੇ ਸਾਧਾਂ ਸੰਤਾਂ ਦੇ ਅਸਲ ਕਿਰਦਾਰ ਬਾਰੇ ਦਿਲਚਸਪ ਜਾਣਕਾਰੀ ਦਿੱਤੀ । ਬਲਦੇਵ ਸਿੰਘ ਜੇ.ਈ. ਅਤੇ ਰਾੜਾ ਸਾਹਿਬ ਯੂਨਿਟ ਵੱਲੋਂ ਰਘਵੀਰ ਜ਼ੀਰਖ ਅਤੇ ਰਾਜਵੀਰ ਨੇ ਜਾਦੂ ਪਿਛੇ ਛੁਪੇ ਭੇਦਾਂ ਬਾਰੇ ਸਪਸ਼ਟ ਕੀਤਾ। ਸ: ਗੁਰਦੇਵ ਸਿੰਘ ਪੰਚ ਨੇ ਆਪਣੇ ਵਲੋਂ ਤਿਆਰ ਕੀਤੇ ਜਾਦੂ ਦੇ ਸ਼ੋਅ ਵਿਖਾਏ ਅਤੇ ਅਖੀਰ ਵਿਚ ਆਏ ਲੋਕਾਂ ਦਾ ਧੰਨਵਾਦ ਕੀਤਾ। ਰੌਸ਼ਨੀ ਕਲਾ ਮੰਚ ਰਾੜਾ ਸਾਹਿਬ ਵਲੋਂ ਨਿਰਮਲਜੀਤ ਕੌਰ ਨੇ ਤਰਕਸ਼ੀਲ ਗੀਤਾਂ ਰਾਹੀਂ ਹਾਜ਼ਰੀ ਲਗਵਾਈ।

## ਨਾਟਕ ਮੇਲਾ ਅਤੇ ਤਰਕਸ਼ੀਲ ਪ੍ਰਦਰਸ਼ਨੀ

ਪਿੰਡ ਰੰਗੀਆਂ ਵਿਖੇ ਮਿਤੀ 30.10.99 ਨੂੰ ਤਰਕਸ਼ੀਲ ਨਾਟਕਾਂ ਅਤੇ ਪ੍ਰਦਰਸ਼ਨੀ ਦਾ ਅਯੋਜਨ ਕੀਤਾ ਗਿਆ । ਲੋਕ ਕਲਾ ਮੰਚ ਮੰਡੀ ਮੁਲਾਂਪੁਰ ਵਲੋਂ ਨਾਟਕ ਦੇਵ ਪੁਰਸ਼ ਹਾਰ ਗਏ ਅਤੇ ਸੁੱਕੀ ਕੁੱਖ ਖੇਡੇ ਗਏ । ਕੋਰੀਓ ਗ੍ਰਾਫੀ ਧੀ ਦੀ ਪੁਕਾਰ ਰਾਹੀਂ ਮੰਚ ਦੀ ਕਲਾਕਾਰ ਕੰਵਲਪ੍ਰੀਤ ਕੌਰ ਨੇ ਚੰਗੀ ਵਾਹ ਵਾਹ ਖੱਟੀ । ਸੂਬਾ ਜਨਰਲ ਸਕੱਤਰ ਜਸਵੰਤ ਜੀਰਖ ਨੇ ਪਾਖੰਡੀ ਸਾਧਾਂ ਸੰਤਾਂ ਅਤੇ ਤਰ੍ਹਾਂ ਤਰ੍ਹਾਂ ਦੇ ਅੰਧ ਵਿਸ਼ਵਾਸਾਂ ਦੇ ਪਾਜਾਂ ਨੂੰ ਨੰਗਾ ਕਰਕੇ ਤਰਕਸ਼ੀਲ ਅਤੇ ਵਿਗਿਆਨਕ ਸੋਚ ਅਪਨਾਉਣ ਲਈ ਲੋਕਾਂ ਨੂੰ ਪ੍ਰੇਰਿਤ ਕੀਤਾ। ਰਾਜਵੀਰ ਘਲੋਟੀ ਨੇ ਜਾਦੂ ਦੇ ਟ੍ਰਿਕਾਂ ਰਾਹੀਂ ਹਾਜ਼ਰੀ ਲਗਵਾਈ। ਰੌਸ਼ਨੀ ਕਲਾ ਮੰਚ ਵਲੋਂ ਜਾਗੋ ਕੈਸਟ ਦੀ ਗਾਇਕਾ ਨਿਰਮਲ ਜੀਤ ਕੌਰ ਨੇ ਤਰਕਸ਼ੀਲ ਗੀਤਾਂ ਰਾਹੀਂ ਚੰਗਾ ਰੰਗ ਬਨਿਆ । ਇਹਨਾਂ ਮੇਲਿਆਂ ਤੇ ਤਰਕਸ਼ੀਲ ਸਾਹਿਤ ਦੀ ਸਟਾਲ ਵਿਸ਼ੇਸ਼ ਤੌਰ ਤੇ ਲਗਾਈ ਗਈ ।

ਪ੍ਰੋ: ਮੋਹਣ ਸਿੰਘ ਮੇਲੇ ਤੇ ਵਿਸ਼ੇਸ਼ ਤੌਰ ਤੇ ਤਰਕਸ਼ੀਲ ਪ੍ਰਦਰਸ਼ਨੀ ਅਤੇ ਕਿਤਾਬਾਂ ਦੀ ਸਟਾਲ ਲਗਾਈ ਗਈ ਜੋ ਕਿ ਲੋਕਾਂ ਦੀ ਖਿੱਚ ਦਾ ਕੇਂਦਰ ਬਣੀ ਰਹੀ ।

*ਸੁਖਵਿੰਦਰ ਲੀਲ , ਸਕੱਤਰ ਲੁਧਿਆਣਾ ਯੂਨਿਟ।*

## ਸਰਗਰਮੀਆਂ ਇਕਾਈ ਬਾਸੀਆਂ ਬੇਟ

ਸ਼ਹੀਦ ਕਰਤਾਰ ਸਿੰਘ ਸਰਾਭਾ ਦੀ ਯਾਦ 'ਚ ਮਿਤੀ 31.10.99 ਨੂੰ (ਰਾਤ) ਪਿੰਡ ਬਾਸੀਆਂ ਬੇਟ ਵਿਚ ਤਰਕਸ਼ੀਲ ਮੇਲਾ ਕਰਵਾਇਆ ਗਿਆ । ਤਰਕਸ਼ੀਲ ਸੁਸਾਇਟੀ ਦੇ ਸੂਬਾ ਜਨਰਲ ਸਕੱਤਰ ਜਸਵੰਤ ਜੀਰਖ ਨੇ ਹਜਾਰਾਂ ਲੋਕਾਂ ਨੂੰ ਦਿਲਚਸਪ ਜਾਣਕਾਰੀ ਦੇ ਕੇ ਲੋਕਾਂ ਨੂੰ ਤਰਕਸ਼ੀਲਤਾ ਬਾਰੇ ਜਾਣੂ ਕਰਵਾਇਆ ਅਤੇ ਜਾਦੂ ਮੰਤਰ ਦੇ ਭੇਦਾਂ ਬਾਰੇ ਵਿਗਿਆਨਕ ਜਾਣਕਾਰੀ ਦਿੱਤੀ । ਲੋਕ ਕਲਾ ਮੰਚ ਮੰਡੀ ਮੁਲਾਂਪੁਰ ਵਲੋਂ ਨਾਟਕ ਛਿਪਣ ਤੋਂ ਪਹਿਲਾਂ ਅਤੇ ਲਾਰੇ ਰਾਹੀਂ ਇਨਕਲਾਬੀ ਚੇਤਨਾ ਦਿੱਤੀ । ਇਕਾਈ ਪ੍ਰਧਾਨ ਹੁਸ਼ਿਆਰ ਸਿੰਘ ਨੇ ਆਏ ਲੋਕਾਂ ਦਾ ਧੰਨਵਾਦ ਕੀਤਾ ।

ਹਰਪਾਲ ਸਿੰਘ ਸਕੱਤਰ, ਇਕਾਈ ਬਾਸੀਆਂ ਬੇਟ ।

## ਤਰਕਸ਼ੀਲਾਂ ਦਾ ਨਾਂ ਸੁਣਕੇ "ਸਿਆਣੇ" ਨੇ ਹੱਥ ਖੜ੍ਹੇ ਕੀਤੇ

ਸਾਡੇ ਘਰ ਲਾਗਲੇ ਪਿੰਡ ਘੁੜਾਨੀ ਵਿਖੇ ਰਾਮ ਕਿਸ਼ਨ ਨਾਂ ਦਾ 'ਸਿਆਣਾ' ਪੁੱਛਾਂ ਦੇਣ ਦਾ ਕੰਮ ਕਰਦਾ ਹੈ। ਜਿਸ ਨੇ ਪਿੰਡ ਦੇ ਮਾਸਟਰ ਮਹਿੰਦਰ ਸਿੰਘ ਪਾਸੋਂ 1200 ਰੁਪਏ ਬਟੋਰ ਲਏ। ਯਾਦ ਰਹੇ ਕਿ ਮਾਸਟਰ ਮਹਿੰਦਰ ਸਿੰਘ ਪਹਿਲਾਂ ਬਹੁਤ ਜਿਆਦਾ ਸ਼ਰਾਬ ਪੀਂਦਾ ਸੀ ਪਰ ਹੁਣ ਪੂਰਾ ਗੁਰਸਿੱਖ ਬਣ ਚੁੱਕਾ ਹੈ। ਅਚਾਨਕ ਇਕ ਦਿਨ ਮਾਸਟਰ ਮਹਿੰਦਰ ਸਿੰਘ ਨੂੰ ਦੌਰਾ ਜਿਹਾ ਪੈ ਗਿਆ। ਇਸ ਬਿਮਾਰੀ ਦੇ ਇਲਾਜ ਲਈ ਘਬਰਾਇਆ ਹੋਇਆ ਮਹਿੰਦਰ ਸਿੰਘ ਰਾਮ ਕਿਸ਼ਨ ਨਾਂ ਦੇ ਸਿਆਣੇ ਕੋਲ ਚਲਾ ਗਿਆ। ਉਸ ਨੇ ਕਿਹਾ ਕਿ ਤੈਨੂੰ ਤਾਂ ਇਕ ਬਹੁਤ ਭਾਰਾ ਭੂਤ ਚਿੰਬੜ ਗਿਆ ਹੈ। ਇਸ ਦਾ ਇਲਾਜ ਕਰਨ ਲਈ 3000 ਰੁਪਏ ਖਰਚ ਆਉਣਗੇ ਤਾਂ ਮਾਸਟਰ ਜੀ ਨੇ 1200 ਰੁਪਏ ਮੌਕੇ ਤੇ ਹੀ ਦੇ ਦਿੱਤੇ ਬਾਕੀ ਪੈਸੇ ਘਰੋਂ ਲਿਆ ਕੇ ਦੇਣ ਲਈ ਕਿਹਾ। ਪਰ ਜਦੋਂ ਮਾਸਟਰ ਜੀ ਘਰ ਗਏ ਤਾਂ ਉਸ ਨੇ ਘਰਦਿਆਂ ਨਾਲ ਇਸ ਬਾਰੇ ਗੱਲਬਾਤ ਕੀਤੀ। ਪਰ ਪਰਵਾਰ ਨੇ ਮਾਸਟਰ ਜੀ ਦੀ ਇਸ ਕਾਰਵਾਈ ਦਾ ਤਕੜਾ ਵਿਰੋਧ ਕੀਤਾ। ਉਨ੍ਹਾਂ ਦੀ ਪਤਨੀ, ਜੋ ਚੰਗੇ ਪੜ੍ਹੇ ਲਿਖੇ ਹਨ, ਨੇ ਆਪਣੇ ਉਥੇ ਰਹਿੰਦੇ ਰਿਸ਼ਤੇਦਾਰਾਂ ਤੱਕ ਪਹੁੰਚ ਕੀਤੀ। ਸਾਰੀ ਗੱਲਬਾਤ ਸੁਨਣ ਤੋਂ ਬਾਅਦ ਸਾਰੇ ਰਿਸ਼ਤੇਦਾਰ ਨੇ ਸਾਡੇ ਤੱਕ ਪਹੁੰਚ ਕੀਤੀ ਤੇ ਕਿਹਾ ਕਿ ਤੁਸੀਂ ਸਾਧਾਂ ਸੰਤਾਂ ਨਾਲ ਲੜਦੇ ਹੋ ਤਾਂ ਸਾਡਾ ਮਸਲਾ ਵੀ ਹੱਲ ਕਰੋ। ਮੈਂ ਰਾਜਵੀਰ ਕੋਲ ਗਿਆ ਅਤੇ ਅਸੀਂ ਘਰ ਵਾਲਿਆਂ ਨੂੰ ਕਿਹਾ ਕਿ ਤੁਸੀਂ ਸਿਆਣੇ ਨੂੰ ਜਾ ਕੇ ਕਹੋ ਕਿ ਜੇਕਰ ਉਸ ਕੋਲ ਕੋਈ ਗੈਬੀ ਸ਼ਕਤੀ ਹੈ ਤਾਂ ਤਰਕਸ਼ੀਲਾਂ ਕੋਲ ਇਸ ਸ਼ਕਤੀ ਦਾ ਪ੍ਰਗਟਾਵਾ ਕਰੇ ਨਹੀਂ ਤਾਂ ਸਾਡੇ ਪੈਸੇ ਵਾਪਸ ਕਰ। ਜਦੋਂ ਘਰ ਵਾਲੇ ਸਿਆਣੇ ਕੋਲ ਗਏ ਅਤੇ ਉਨਾਂ ਨੇ ਸਿਆਣੇ ਕੋਲ ਜਦੋਂ ਤਰਕਸ਼ੀਲਾਂ ਦਾ ਨਾਂ ਲਿਆ ਤਾਂ ਸਿਆਣੇ ਨੇ ਝੱਟ ਪੱਟ ਹੀ 800 ਰੁਪਏ ਘਰਦਿਆਂ ਨੂੰ ਦਿੰਦੇ ਹੋਏ ਕਿਹਾ 400 ਰੁਪਏ ਮੇਰੇ ਪਾਠ ਪੂਜਾ ਤੇ ਖਰਚ ਹੋ ਗਏ ਹਨ। ਪਰ ਨਾਲ ਹੀ ਉਸ ਨੇ ਘਰਦਿਆਂ ਨੂੰ ਕਿਹਾ ਕਿ ਤੁਸੀਂ ਮੇਹਰਬਾਨੀ ਕਰਕੇ ਮੇਰੇ ਬਾਰੇ ਹੁਣ ਤਰਕਸ਼ੀਲਾਂ ਨੂੰ ਨਾ ਦੱਸਿਓ। ਇਸ ਤਰ੍ਹਾਂ ਸਾਡੀ ਪਹਿਲ ਕਦਮੀ ਨਾਲ ਉਸ 'ਸਿਆਣੇ' ਨੇ ਪੈਸੇ ਮੋੜ ਦਿੱਤੇ ਅਤੇ ਇਕ ਭੋਲਾ ਭਾਲਾ ਆਦਮੀ ਸਾਧਾਂ ਦੇ ਚੁੰਗਲ ਵਿਚ ਫਸਣ ਤੋਂ ਬਚ ਗਿਆ।

*ਗੁਰਮੀਤ ਕਿਰਤੀ ਤੇ ਰਾਜਵੀਰ ਕੋਮਲ,*
*ਰਾੜਾ ਸਾਹਿਬ ਇਕਾਈ*

# ਯਥਾਰਥ ਤੋਂ ਕੋਹਾਂ ਦੂਰ ਰੱਖਦੇ ਹਨ ਜੋਤਸ਼ੀ

ਸਵਰਨ ਸਿੰਘ ਟਹਿਣਾ

ਸਾਡੀ ਰੋਜ਼ਾਨਾ ਦੀ ਘਰੇਲੂ ਜਿੰਦਗੀ ਵਿੱਚ ਸੈਂਕੜੇ ਤਰ੍ਹਾਂ ਦੇ ਉਤਰਾ ਚੜ੍ਹਾਅ ਆਉਂਦੇ ਹਨ। ਪ੍ਰੰਤੂ ਫਿਰ ਵੀ ਕਈ ਵਿਅਕਤੀ ਆਪਣੀ ਮਿਹਨਤ ਅਤੇ ਲਗਨ ਦੀ ਭਾਵਨਾ ਸਦਕਾ ਇੰਨ੍ਹਾਂ ਕਠਿਨਾਈਆਂ ਨੂੰ ਸਰ ਕਰ ਜਾਂਦੇ ਹਨ ਤੇ ਕਈ ਵਿਅਕਤੀ ਆਪਣੇ ਸ਼ੈਤਾਨੀ ਦਿਮਾਗ ਨਾਲ ਲੋਕਾਂ ਦੀ ਅਗਿਆਨਤਾ ਨੂੰ ਸਰ ਕਰ ਜਾਂਦੇ ਹਨ ਅਤੇ ਲੋਕਾਂ ਦੀ ਅਗਿਆਨਤਾ ਦਾ ਨਜਾਇਜ਼ ਫ਼ਾਇਦਾ ਉਠਾ ਕੇ ਉਨ੍ਹਾਂ ਤੋਂ ਪੈਸੇ ਬਟੋਰਨੇ ਸ਼ੁਰੂ ਕਰ ਦਿੰਦੇ ਹਨ। ਪੁਰਾਤਨ ਸਮੇਂ ਵਿੱਚ ਆਦਿ ਵਾਸੀ ਲੋਕਾਂ ਵਿਚ ਵਿਗਿਆਨਕ ਇਲਮ ਦੀ ਘਾਟ ਹੋਣ ਕਰਕੇ ਉਹ ਕਈ ਤਰ੍ਹਾਂ ਦੇ ਵਹਿਮਾਂ ਭਰਮਾਂ ਦੇ ਸ਼ਿਕਾਰ ਸਨ। ਉਹ ਬਿਮਾਰੀਆਂ ਅਤੇ ਕੁਦਰਤੀ ਆਫ਼ਤਾਂ ਤੋਂ ਬਚਣ ਲਈ ਤਰ੍ਹਾਂ ਦੇ ਵਹਿਮਾਂ ਭਰਮਾਂ ਦੇ ਸ਼ਿਕਾਰ ਸਨ। ਉਹ ਬਿਮਾਰੀਆਂ ਅਤੇ ਕੁਦਰਤੀ ਆਫ਼ਤਾਂ ਤੋਂ ਬਚਣ ਲਈ ਤਰ੍ਹਾਂ ਤਰ੍ਹਾਂ ਦੇ ਧਾਗੇ ਤਵੀਤਾਂ ਅਤੇ ਭੂਤਾਂ ਪ੍ਰੇਤਾਂ ਵਿੱਚ ਵਿਸ਼ਵਾਸ਼ ਰੱਖਦੇ ਸਨ, ਸਿੱਟੇ ਵਜੋਂ ਉਨ੍ਹਾਂ ਦੇ ਇੰਨ੍ਹਾਂ ਕਾਰਨਾਮਿਆਂ ਦਾ ਸਾਡੀ ਅੱਜ ਦੀ ਜ਼ਿੰਦਗੀ ਉੱਪਰ ਵੀ ਕੁਝ ਨਾ ਕੁਝ ਪ੍ਰਭਾਵ ਪਿਆ ਹੈ। ਅੱਜ ਕੱਲ ਸੜਕਾਂ ਤੇ ਬੈਠੇ ਜੋਤਸ਼ੀ ਲੋਕਾਂ ਨੂੰ ਬੁੱਧੂ ਬਣਾ ਕੇ ਉਨ੍ਹਾਂ ਨੂੰ ਦਿਮਾਗੀ ਉਲਝਣ ਦੀ ਦਲਦਲ ਵਿੱਚ ਧਕੇਲ ਦਿੰਦੇ ਹਨ।

ਚਾਹੇ ਤਰਕਸ਼ੀਲ ਸੋਸਾਇਟੀ ਅਤੇ ਕੁਝ ਇੱਕ ਹੋਰ ਸੰਸਥਾਵਾਂ ਨੇ ਪਖੰਡੀ ਅਤੇ ਚਾਲਬਾਜ ਲੋਕਾਂ ਨੂੰ ਨੱਥ ਪਾਉਣ ਲਈ ਸੈਂਕੜੇ ਤਰ੍ਹਾਂ ਦੇ ਵਿਆਪਕ ਪ੍ਰਬੰਧ ਕੀਤੇ ਹਨ ਪ੍ਰੰਤੂ ਫਿਰ ਵੀ ਸਾਡੇ ਪੇਂਡੂ ਪੱਧਰ ਦੇ ਲੋਕ ਇੱਨ੍ਹਾਂ ਜੋਤਸ਼ੀਆਂ ਅਤੇ ਸਾਧੂ ਸੰਤਾਂ ਦੀਆਂ ਮਨਘੜ੍ਹਤ ਕਹਾਣੀਆਂ ਵਿੱਚ ਵਿਸ਼ਵਾਸ ਕਰਕੇ ਆਪਣਾ ਆਉਣ ਵਾਲਾ ਸਾਰਾ ਭਵਿੱਖ ਅਗਿਆਨਤਾ ਦੇ ਹਨੇਰੇ ਵਿੱਚ ਕੱਟਦੇ ਹਨ। ਚਾਹੇ ਵਿਗਿਆਨਕ ਯੁੱਗ ਹੋਣ ਕਾਰਨ ਕੁਝ ਹੱਦ ਤੱਕ ਇੰਨ੍ਹਾਂ ਪਾਖੰਡੀ ਜੋਤਸ਼ੀਆਂ ਅਤੇ ਸਾਧੂ ਸੰਤਾਂ ਦੇ ਕਾਰਨਾਮਿਆਂ ਨੂੰ ਤਰਕ ਦੇ ਅਧਾਰ ਤੇ ਕੁਚਲਿਆ ਗਿਆ ਹੈ ਪ੍ਰੰਤੂ ਫਿਰ ਵੀ ਸੜਕਾਂ ਤੇ ਬੈਠੇ ਇਹ ਜੋਤਸ਼ੀ ਲੋਕਾਂ ਨੂੰ ਆਪਣੀਆਂ ਰਸਭਰੀਆਂ ਅਤੇ ਮੋਮੋਠਗਣੀਆਂ ਗੱਲਾਂ ਵਿੱਚ ਲਿਆ ਕੇ ਉਨ੍ਹਾਂ ਤੋਂ ਕਈ ਤਰ੍ਹਾਂ ਦੇ ਜਾਦੂ ਟੂਣੇ ਕਰਵਾਉਂਦੇ ਹਨ ਅਤੇ ਉਨ੍ਹਾਂ ਨੂੰ ਯਥਾਰਥ ਤੋਂ ਕੋਹਾਂ ਦੂਰ ਰੱਖਦੇ ਹਨ, ਬੇਸ਼ੱਕ ਇੰਨ੍ਹਾਂ ਜਾਦੂ ਟੂਣਿਆਂ ਦਾ ਮਨੁੱਖਤਾ ਤੇ ਕੋਈ ਅਸਰ ਨਹੀਂ ਹੁੰਦਾ ਫਿਰ ਵੀ ਅਗਿਆਨੀ ਮਨੁੱਖ ਦੇ ਮਨ ਤੇ ਇੰਨ੍ਹਾਂ ਜਾਦੂ ਟੂਣਿਆਂ ਦੀ ਅਮਿੱਟ ਛਾਪ ਲੱਗ ਜਾਂਦੀ ਹੈ।

ਪਿਛਲੇ ਕੁਝ ਦਿਨਾਂ ਦੀ ਹੀ ਗੱਲ ਹੈ, ਸਾਡੇ ਲਾਗਲੇ ਪਿੰਡ ਦਾ ਇੱਕ ਆਦਮੀ ਆਪਣੀ ਘਰ ਵਾਲੀ ਨੂੰ ਤੰਗ ਕਰਨ ਲੱਗ ਪਿਆ। ਹਰ ਇੱਕ ਨੇ ਉਸ ਉਪਰ ਕਿਸੇ ਜਾਦੂ ਟੂਣੇ ਦੇ ਅਸਰ ਹੋਣ ਦਾ ਦਾਅਵਾ ਕੀਤਾ। ਸਿੱਟੇ ਵਜੋਂ ਉਸਨੂੰ ਲਾਗਲੇ ਹੀ ਪਿੰਡ ਦੇ ਕਿਸੇ ਸਿਆਣੇ ਕੋਲ ਦਿਖਾਇਆ ਗਿਆ। ਉਸ ਸਿਆਣੇ ਨੇ ਉਨ੍ਹਾਂ ਦੀ ਅਗਿਆਨਤਾ ਦਾ ਨਜਾਇਜ ਫਾਇਦਾ ਉਠਾ ਕੇ ਉਨ੍ਹਾਂ ਤੋਂ 1100 ਰੁਪਿਆ ਅਤੇ ਕੁਝ ਹੋਰ ਵਸਤਾਂ ਪ੍ਰਾਪਤ ਕੀਤੀਆਂ ਪ੍ਰੰਤੂ ਜਦ ਉਸ ਆਦਮੀ ਨੂੰ ਡਾਕਟਰ ਪਾਸ ਦਿਖਾਇਆ ਤਾਂ ਡਾਕਟਰ ਨੇ ਉਸਦੇ ਦਿਮਾਗ ਤੇ ਮਾਨਸਿਕ ਪ੍ਰੇਸ਼ਾਨੀ ਹੋਣ ਬਾਰੇ ਦੱਸਿਆ ਅਤੇ ਕੁਝ ਮਹੀਨੇ ਦਵਾਈ ਖਾਣ ਨਾਲ ਉਹ ਆਦਮੀ ਬਿਲਕੁਲ ਤੰਦਰੁਸਤ ਹੋ ਗਿਆ।

ਇਸੇ ਤਰ੍ਹਾਂ ਇਸ ਉਦਾਹਰਨ ਤੋਂ ਇਲਾਵਾ ਸੈਂਕੜੇ ਅਜਿਹੀਆਂ ਹੋਰ ਉਦਾਹਰਨਾਂ ਮਿਲ ਸਕਦੀਆਂ ਹਨ ਜਿੰਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਇਹ ਪਾਖੰਡੀ ਸਾਧੂ ਸੰਤ ਅਤੇ ਜੋਤਸ਼ੀ ਭੋਲੀ ਭਾਲੀ ਜਨਤਾ ਦੇ ਮਨਾਂ ਉਪਰ ਜਾਦੂ ਟੂਣਿਆਂ ਦੀ ਅਮਿੱਟ ਛਾਪ ਲਗਾ ਦਿੰਦੇ ਹਨ। ਸੋਚਣ ਦੀ ਲੋੜ ਹੈ ਕਿ ਜੇਕਰ ਇੰਨ੍ਹਾਂ ਸਾਧੂ ਸੰਤਾਂ ਅਤੇ ਜੋਤਸ਼ੀਆਂ ਕੋਲ ਲੋਕਾਂ ਦੇ ਆਉਣ ਵਾਲੇ ਭਵਿੱਖ ਦੀਆਂ ਸੱਚੀਅਆਂ ਗੱਲਾਂ ਜਾਨਣ ਦੀ ਇੰਨੀ ਹੀ ਸਮਰੱਥਾ ਹੋਵੇ ਤਾਂ ਇਹ ਜੋਤਸ਼ੀ ਆਪਣੇ ਭਵਿੱਖ ਲਈ ਗਲੀਆਂ ਮੁਹੱਲਿਆਂ ਅਤੇ ਪਿੰਡਾਂ ਵਿਚ ਦਰ ਦਰ ਤੇ ਠੋਕਰਾਂ ਕਿਉਂ ਖਾਣ ?

ਵਾਰ ਵਾਰ ਕੀਤੇ ਗਏ ਤਜ਼ਰਬਿਆਂ ਤੋਂ ਸਿੱਧ ਹੁੰਦਾ ਹੈ ਕਿ ਜੋਤਸ਼ੀਆਂ ਦੁਆਰਾ ਕੀਤੀਆਂ ਗਈਆਂ ਭਵਿੱਖਬਾਣੀਆਂ ਵਿਚੋਂ 80 ਪ੍ਰਤੀਸ਼ਤ ਝੂਠੀਆਂ ਸਾਬਿਤ ਹੁੰਦੀਆਂ ਹਨ ਅਤੇ ਬਾਕੀ ਜੋ 20 ਪ੍ਰਤੀਸ਼ਤ ਸੱਚੀਆਂ ਹੁੰਦੀਆਂ ਹਨ ਉਨ੍ਹਾਂ ਨੂੰ ਮੌਕਾ ਮੇਲ ਕਰਾਰ ਦਿੱਤਾ ਜਾ ਸਕਦਾ ਹੈ ਪ੍ਰੰਤੂ ਇਹ ਜੋਤਸ਼ੀ ਉਨ੍ਹਾਂ 80 ਪ੍ਰਤੀਸ਼ਤ ਝੂਠੀਆਂ ਭਵਿੱਖਬਾਣੀਆਂ ਨੂੰ ਨਜ਼ਰਅੰਦਾਜ ਕਰਕੇ ਅਚਾਨਕ ਸੱਚ ਹੋਈਆ ਗੱਲਾਂ ਨੂੰ ਪ੍ਰਚਾਰ ਕੇ ਜਨਤਾ ਵਿੱਚ ਲੁੱਟ ਮਚਾ ਰਹੇ ਹਨ। ਕੋਈ ਵੀ ਸ਼ਹਿਰ, ਕਸਬਾ ਜਾਂ ਪਿੰਡ ਅਜਿਹਾ ਨਹੀਂ ਹੋਵੇਗਾ, ਜਿੱਥੇ ਇਹ ਜੋਤਸ਼ੀ ਆਪਣੀਆਂ ਚਤੁਰਾਈਆਂ ਸਦਕਾ ਆਮ ਜਨਤਾ ਲਈ ਦੁਬਿਧਾਜਨਕ ਸਥਿਤੀਆਂ ਪੈਦਾ ਨਾ ਕਰਦੇ ਹੋਣ।

ਅੱਜ ਦੇ ਸਮੇਂ ਦੀ ਮੁੱਖ ਲੋੜ ਹੈ ਕਿ ਜਿੱਥੇ ਅਸੀਂ 21 ਵੀਂ ਸਦੀ ਵਿੱਚ ਪ੍ਰਵੇਸ਼ ਕਰਨ ਜਾ ਰਹੇ ਹਾਂ, ਉੱਥੇ ਹਰ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਇੰਨ੍ਹਾਂ ਪਾਖੰਡੀ ਜੋਤਸ਼ੀਆਂ ਦੀਆਂ ਚਾਲਾਂ ਵਿੱਚੋ ਨਿਕਲ ਕੇ ਇੰਨ੍ਹਾਂ ਦੇ ਕਾਲੇ ਕਾਰਨਾਮਿਆਂ ਵਿਰੁੱਧ ਜੋਰਦਾਰ ਅਵਾਜ ਉਠਾਵੇ । ਹਰ ਸ਼ਹਿਰ, ਕਸਬੇ, ਗਲੀ ਮੁਹੱਲੇ ਵਿੱਚ ਬਣੀਆਂ ਸਮਾਜਿਕ ਸੰਸਥਾਵਾਂ ਦਾ ਵੀ ਫਰਜ ਬਣਦਾ ਹੈ ਕਿ ਉਹ ਲੋਕਾਂ ਨੂੰ ਇੰਨ੍ਹਾਂ ਜੋਤਸ਼ੀਆਂ ਦੁਆਰਾ ਗੁੰਮਰਾਹ ਹੋਣ ਤੋਂ ਬਚਾਉਣ ਤਾਂ ਜੋ ਭੋਲੇ ਭਾਲੇ ਲੋਕ ਅਗਿਆਨਤਾ ਦੇ ਹਨੇਰੇ ਵਿਚੋਂ ਨਿਕਲ ਕੇ ਗਿਆਨ ਰੂਪੀ ਚਾਨਣ ਨਾਲ ਆਪਣਾ ਆਉਣ ਵਾਲਾ ਭਵਿੱਖ ਰੁਸ਼ਨਾ ਸਕਣ।

*****

## ਸ਼ੋਕ ਸੁਨੇਹਾ

ਤਰਕਸ਼ੀਲ ਲਹਿਰ ਦੇ ਹਮਦਰਦ ਸ੍ਰੀ ਬੱਗਾ ਸਿੰਘ ਮਲੂਕਾ (ਸਰਕਲ ਪ੍ਰਧਾਨ ਐਮ .ਐਸ.ਯੂ.) ਅਤੇ ਸ੍ਰੀ ਬਲਜੀਤ ਸਿੰਘ ਗੁਰੂਸਰ (ਸਿਹਤ ਕਾਮਿਆਂ ਦੇ ਆਗੂ) ਦੀ ਬੇਵਕਤੀ ਮੌਤ ਤੇ ਅਦਾਰਾ ਤਰਕਸ਼ੀਲ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੈ ਅਤੇ ਪਰਿਵਾਰਾਂ ਨਾਲ ਹਮਦਰਦੀ ਪ੍ਰਗਟ ਕਰਦਾ ਹੈ ।

ਸੰਪਾਦਕ



# ਸਾਧਾਂ ਨੂੰ ਕੀ ਹੈ ਸਵਾਦਾਂ ਤਾਈਂ

ਰਾਮ ਸਿੰਘ ਨਿਰਮਾਣ

ਸਾਧ ਸ਼ਬਦ ਦੀ ਵਰਤੋਂ ਕਦੇ ਨਿਰਛਲ, ਨਿਰਪੱਖ, ਇਮਾਨਦਾਰ, ਨੇਕਨੀਅਤ, ਹਊਮੇ ਰਹਿਤ ਅਤੇ ਸਿੱਧੇ ਸਾਦੇ ਸਾਊ ਮਨੁੱਖ ਲਈ ਕੀਤੀ ਜਾਂਦੀ ਸੀ, ਜਿਸ ਨੂੰ ਕੋਈ ਲੋਭ ਲਾਲਚ ਨਾ ਹੋਵੇ। ਰੱਬ ਦੀ ਭਾਲ ਵਿੱਚ ਘਰਬਾਰ ਤੇ ਕਾਰੋਬਾਰ ਦਾ ਮੋਹ ਤਿਆਗ ਕੇ ਸੰਸਾਰਕ ਰੁਝਾਨਾਂ ਤੋਂ ਉਪਰਾਮ ਉਦਾਸ ਮਨੁੱਖ, ਜਿਸਨੇ ਸਾਰੇ ਸੁਹਜ ਸੁਆਦ ਚਾਅ ਮਲ੍ਹਾਰ ਛੱਡਕੇ ਫਕੀਰੀ ਕਰ ਲਈ ਤੇ ਗੂੜ੍ਹੇ ਰੰਗ ਬਿਰੰਗੇ ਦਾ ਮੋਹ ਤਿਆਗ ਕੇ ਉਦਾਸੀ ਦਾ ਪ੍ਰਤੀਕ ਭਗਵੇ ਕੱਪੜੇ ਪਾ ਲਏ, ਉਸ ਲਈ ਵੀ ਸਾਧ ਸ਼ਬਦ ਵਰਤਿਆ ਜਾਣ ਲੱਗ ਪਿਆ ।

ਉਕਤ ਗੁਣਾਂ ਵਾਲੇ ਜਿਹੜੇ ਸਾਧ ਸਾਰੀ ਦੁਨੀਆਂ ਤੋਂ ਨਿਰਲੇਪ, ਮੋਹ ਮਾਇਆ ਤੋਂ ਦੂਰ, ਸਾਰੀ ਜਿੰਦਗੀ ਸਾਧਗੀਰੀ ਉਤੇ ਪੂਰੇ ਉਤਰੇ, ਆਪ ਚਾਹੇ ਰੱਬ ਨੂੰ ਨਾ ਪਾ ਸਕੇ, ਪਰ ਲੋਕਾਂ ਨੂੰ ਰੱਬ ਦੇ ਰਸਤੇ ਪਾਉਣਾ ਚਾਹੁੰਦੇ, ਰੱਬ ਪਾਉਣ ਦੀ ਅਮਲੀ ਪ੍ਰਕ੍ਰਿਆ ਦਾ ਵਿਖਿਆਣ ਕਰਦੇ, ਪਾਪਾਂ, ਗੁਨਾਹਾਂ, ਬੁਰਾਈਆਂ ਤੋਂ ਬਚਣ ਦਾ ਉਪਦੇ ਸ਼ ਦੇਣ ਵਾਲੇ ਅਜਿਹੇ ਸਾਧਾਂ ਦੇ ਰੁਤਬੇ ਨੂੰ ਪ੍ਰਮੋਟ ਕਰਕੇ ਲੋਕਾਂ ਨੇ ਸੰਤਾਂ ਦਾ ਖਿਤਾਬ ਦੇਣਾ ਸ਼ੁਰੂ ਕਰ ਦਿੱਤਾ । ਪਰ ਅਜਿਹੇ ਸੰਤ ਸਮਾਜ ਵਿਚ ਵਿਰਲੇ ਕੋਈ ਕੋਇ ਹੀ ਸਨ। ਉਹ ਜੇਕਰ ਉਕਤ ਗੁਣਾਂ ਤੋਂ ਬਿਨਾਂ ਸਮਾਜ ਲਈ ਕੋਈ ਹੋਰ ਉਸਾਰੂ ਭੂਮਿਕਾ ਨਹੀ ਵੀ ਨਿਭਾਉਂਦੇ ਸਨ ਤਾਂ ਵੀ ਸਮਾਜ ਨੂੰ ਉਹਨਾਂ ਦਾ ਕੋਈ ਓਨਾਂ ਦੁੱਖ ਨਹੀ ਸੀ।

ਧਾਰਮਿਕ ਪ੍ਰਭਾਵ , ਕੁਝ ਨੈਤਿਕ ਗੁਣਾਂ ਅਤੇ ਆਮ ਲੋਕਾਂ ਵਿਚ ਬਣੀ ਪੁੰਨਦਾਨ, ਰਹਿਮ ਕਰਮ, ਭੁੱਖੇ ਨੂੰ ਅੰਨਪਾਣੀ ਲੋੜਵੰਦ ਨੂੰ ਦੇਣ ਵਾਲੀ ਰਹਿਮ ਦਿਲ ਮਾਨਸਿਕਤਾ ਕਾਰਣ ਉਹਨਾਂ ਸਾਧਾਂ ਸੰਤਾਂ ਨੂੰ ਰੱਬ ਦੇ ਰਾਹ ਦੇ ਪਾਂਧੀ ਸਮਝਕੇ ਲੋਕਾਈ ਨੇ ਉਹਨਾਂ ਦਾ ਮਾਣ ਤਾਣ ਸਤਿਕਾਰ ਕਰਨਾ ਸ਼ੁਰੂ ਕਰ ਦਿਤਾ । ਧਰਮ ਗ੍ਰੰਥਾਂ ਨੇ ਵੀ ਅਜਿਹੇ ਭਲੇ ਪੁਰਸ਼ਾਂ ਨੂੰ ਵਡਿਆਇਆ ਅਤੇ ਸਾਧ ਕੀ ਸੰਗਤ ਜਾਂ ਸੰਤਜਨਾਂ ਕੀ ਸੇਵਾ ਕਰਨ ਦਾ ਉਪਦੇਸ਼ ਦਿੱਤਾ ।

ਸੱਚੀਉਂ ਭਲੇ ਪੁਰਸ਼ ਹੋਣ ਵਾਲੇ ਸਾਧਾਂ ਪ੍ਰਤੀ ਲੋਕਾਂ ਵਲੋਂ ਸਤਿਕਾਰ ਦੇਣ ਦੀ ਭਾਂਵਨਾ ਸਾਧ ਜਾ ਸੰਤ ਦੇ ਰੱਬ ਨੂੰ ਪਹੁੰਚੇ ਹੋਏ ਹੋਣ ਦੇ ਕਾਰਨ, ਸ਼ਰਧਾ ਅਤੇ ਧਰਮ ਗ੍ਰੰਥਾਂ ਵਲੋਂ ਸਾਧ ਸੰਤ ਦੀ ਮਹਾਨਤਾ ਬਿਆਨਣ ਦਾ ਫਾਇਦਾ ਉਠਾ ਕੇ ਹੌਲੀ-ਹੌਲੀ ਇਸ ਸਾਧ ਵਰਗ ਵਿੱਚ ਜ਼ਿੰਦਗੀ ਦੀਆਂ ਤਲਖ ਹਕੀਕਤਾਂ ਦਾ ਸਾਹਮਣਾ ਕਰਨ ਦੇ ਸ਼ੰਘਰਸ ਤੋਂ ਜੋ ਵਿਹਲੇ ਰਹਿ ਕੇ ਚੰਗਾ ਖਾਣ, ਸਸਤੀ ਸ਼ੁਹਰਤ, ਇੱਜ਼ਤ ਸਤਿਕਾਰ ਤੇ ਸ਼ਰਧਾ ਪਾਉਣ ਦੇ ਮਕਸਦ ਨਾਲ ਨਵੇਂ ਨਵੇਂ ਭਗਵੇ ਭੇਸ ਵਾਲੇ ਸਾਧ ਸ਼ਾਮਲ ਹੋਣ ਲੱਗ ਪਏ। ਸਮੇਂ ਦੇ ਬੀਤਣ ਨਾਲ ਅਪਰਾਧੀ ਕਿਰਦਾਰ ਵਾਲੇ ਭਗੌੜੇ ਬੰਦੇ ਵੀ ਕਈ ਸਮਾਜਿਕ ਗੁਨਾਹ, ਅਨੈਤਿਕ ਕਾਰੇ ਕਰਕੇ, ਕਾਨੂੰਨ ਅਤੇ ਸਜਾ ਤੋਂ ਡਰਦੇ, ਸਾਧਾਂ ਦੇ ਭੇਸ ਵਿਚ ਰੂਪੋਸ਼ ਜ਼ਿੰਦਗੀ 'ਚ ਵਿਚਰਨ ਲੱਗੇ।

ਧਾਰਮਿਕ ਭਾਵਨਾ, ਸ਼ਰਧਾ ਅਤੇ ਲੋਕਾਂ ਦੀ ਅੰਧ ਵਿਸ਼ਵਾਸ਼ੀ ਸੋਚ ਦਾ ਫਾਇਦਾ ਉਠਾਕੇ ਬਹੁਤ ਸਾਰੇ ਸਾਧ ਸਿਰਫ ਰੋਜ਼ੀ- ਰੋਟੀ, ਕੱਪੜੇ ਦੀਆ ਜਰੂਰਤਾਂ ਪੂਰੀਆ ਕਰਨ ਤੋਂ ਅੱਗੇ, ਧਾਰਮਿਕ ਭਜਨਾਂ , ਵਿਖਾਵੇ ਭੇਸ ਧਾਰਮਿਕ ਢੰਗਾਂ ਤਰੀਕਿਆਂ ਦੇ ਜਰੀਏ, ਮਾਇਆ ਦਾ ਮੋਹ ਵਧਾਉਂਦੇ, ਕੁਝ ਕਮਾਉਣ ਦੀ ਲਾਲਸਾ ਨਾਲ ਇਸ ਸਾਧਗੀਰੀ ਸੰਤ ਫਕੀਰੀ ਨੂੰ ਵਰਤਣ ਲੱਗ ਪਏ । ਹੁਣ ਆਮ ਲੋਕ ਭੰਬਲ ਭੂਸਿਆਂ ਵਿੱਚ ਪੈ ਗਏ ਤੇ ਅਸਲੀ ਨਕਲੀ ਸਾਧ ਦੀ ਪਛਾਣ ਭੁੱਲ ਗਈ ਮੁਸ਼ਕਿਲ ਹੋ ਗਈ।

ਤਦ ਸੱਚੇ ਸੁੱਚੇ ਲੋਕ ਹਿਤੈਸ਼ੀ ਰਹਿਬਰਾਂ ਨੇ ਭੇਖੀ ਸਾਧਾਂ ਤੇ ਭਲੇ ਪੁਰ ਸ਼ਾਂ ਵਿਚਾਲੇ ਸਪਸ਼ਟ ਲਕੀਰ ਖਿੱਚੀ ਕਿ ਭੋਲੇ ਲੋਕੋ, ਭੇਖਧਾਰੀ ਤੇ ਪਾਖੰਡੀ ਸਾਧਾਂ ਤੋਂ ਬਚੋ ਇਹ ਭਲੇ ਪੁਰਸ਼ ਨਹੀਂ ਹਨ ਵਿਖਾਵੇ ਦੇ ਵੇਸ ਵਿਚ ਇਹ ਸਾਧ ਬਨਾਰਸ ਦੇ ਠੱਗ ਵੀ ਹੋ ਸਕਦੇ ਹਨ, ਜਿੰਨ੍ਹਾਂ ਨੂੰ ਤੁਸੀਂ ਰੱਬ ਦੇ ਪਿਆਰੇ ਸਮਝ ਕੇ ਮੱਥੇ ਰਗੜ ਰਹੇ ਹੋ।

ਬਾਬੇ ਨਾਨਕ ਨੇ ਸਪੱਸ਼ਟ ਆਖਿਆ:

ਗਜ ਸਾਢੇ ਤ੍ਰੈ ਤ੍ਰੈ ਧੋਤੀਆ, ਤਿਹਰੇ ਪਾਇਅਨ ਤੱਗ।  
ਗਲੀ ਜਿਨਾਂ ਜਪ ਮਾਲੀਆਂ, ਲੋਟੇ ਹੱਥ ਨਿਬੱਗ।  
ਓਇ ਹਰਿ ਕੇ ਸੰਤ ਨਾਂ ਆਖੀਅਹਿ ਬਨਾਰਸ ਕੇ ਠੱਗ।

--(ਆਸਾ ਦੀ ਵਾਰ)

ਇਸ ਤੋਂ ਸ਼ਪੱਸਟ ਹੈ ਕਿ ਇਹ ਅਖੌਤੀ ਸਾਧਾਂ ਸੰਤਾਂ ਦਾ ਪਾਖੰਡੀ ਤੇ ਲੋਟੂ ਟੋਲਾ ਅਜੋਕਾ ਨਹੀਂ, ਕਈ ਸਦੀਆਂ ਪਹਿਲਾਂ ਦੀ ਪੈਦਾਵਾਰ ਹੈ। ਜਿਨਾਂ ਨੂੰ ਭੋਲੇ ਲੋਕ ਭਲੇ ਪੁਰਸ਼ ਸਮਝਕੇ ਸਿਰ ਨਿਵਾਉਂਦੇ ਅਤੇ ਭਗਵੇ ਭੇਸ ਨੂੰ ਸਲਾਮ ਕਰਦੇ ਰਹੇ। ਜਦੋਂ ਅਜਿਹੇ ਸਾਧਾਂ ਸੰਤਾਂ ਦੇ ਟੋਲੇ ਧਾਰਮਿਕ ਤੀਰਥਾਂ ਤੇ ਜਾ ਕੇ ਇਸ਼ਨਾਨ ਕਰਨ ਨੂੰ ਮੁਕਤੀ ਪ੍ਰਾਪਤ ਕਰਨ ਦਾ ਰਾਹ ਦੱਸਣ ਲੱਗ ਪਏ ਤੇ ਖੁਦ ਨੂੰ ਮੁਕਤੀਦਾਤਾ ਦੇ ਏਜੰਟ ਦੇਂਵਪੁਰਸ਼ ਦੱਸਕੇ ਲੋਕਾਂ ਦੀ ਲੁੱਟ ਖਸੁੱਟ ਕਰਨ ਲੱਗੇ ਤਾਂ ਨਾਨਕ ਹੋਰਾਂ ਨੇ ਫਿਰ ਸੱਚ ਦਾ ਹੋਕਾ ਦਿੰਦਿਆ ਕਿਹਾ ਕਿ ਭੋਲੇ ਲੋਕੋ, ਤੀਰਥਾਂ ਤੇ ਭਰਮਣ ਕਰਨ ਵਾਲੇ ਤੀਰਥ ਇਸ਼ਨਾਨ ਦਾ ਪਾਖੰਡ ਰਚਕੇ ਮੁਕਤੀ ਦੇ ਲਾਰੇ ਲਾਉਣ ਵਾਲੇ ਅਸਲ ਵਿੱਚ:

ਨਾਵਣ ਚੱਲੇ ਤੀਰਥੀ ਮਨ ਖੋਟੇ ਤਨ ਚੋਰ।  
ਇੱਕ ਭਾਉ ਲੱਥੀ ਨ੍ਹਾਤਿਆਂ ਦੋਇ ਭਾਉ ਚੜੀਅਸ ਹੋਰ।  
ਬਾਹਰ ਧੋਤੀ ਤੂੰਗੜੀ ਅੰਦਰ ਵਿਸੁ ਨਿਕੋਰ।  
ਸਾਧ ਭਲੇ ਅਣਨ੍ਹਾਤਿਆ, ਚੋਰ ਸਿ ਚੋਰਾ ਚੋਰ।

--(ਆਸਾ ਦੀ ਵਾਰ)

ਮਿਹਨਤੀ ਲੋਕੋ ਇਹ ਤੀਰਥਾਂ ਤੇ ਨਹਾਕੇ ਪਾਪ ਲਾਹੁਣ ਵਾਲੇ ਅਸਲ ਵਿੱਚ ਖੋਟੇ ਮਨਾਂ ਅਤੇ ਚੋਰ ਬਿਰਤੀਆਂ ਵਾਲੇ ਸਾਧ ਹਨ, ਜਿਹੜੇ ਤਨ ਦੀ ਮੈਲ ਲਾਹਕੇ, ਹੰਕਾਰ ਅਤੇ ਵਿਖਾਵੇ ਦੀ ਮੈਲ ਲਾ ਕੇ ਲੈ ਜਾਂਦੇ ਹਨ । ਉਂਜ ਬਾਹਰੋਂ ਧੋਤੇ ਹੋਏ, ਸੁਹਣੇ ਤੁੰਮੇ ਵਰਗੇ, ਪਰ ਅੰਦਰੋਂ ਖੋਟੇ, ਕੁਰਪਟ ਨਿਰੀ ਜ਼ਹਿਰ ਵਰਗੇ ਹਨ। ਪਰ ਨੇਕ ਨੀਅਤ , ਇਮਾਨਦਾਰ ਕਿਰਤੀ ਤੇ ਭਲੇ ਪੁਰਸ਼ ਹੀ ਅਸਲ ਵਿਚ ਸਾਧ ਲੋਕ ਹਨ ਜੋ ਬਿਨਾਂ ਨਹਾਤਿਆ ਹੀ ਚੰਗੇ ਹਨ, ਉਹਨਾਂ ਅੰਦਰ ਵਿਕਾਰਾਂ ਦੀ ਕੋਈ ਮੈਲ ਹੀ ਨਹੀ। ਇਹ ਅਖੋਤੀ ਸਾਧ ਨਹਾਕੇ ਵੀ ਚੋਰ ਰਹਿਣਗੇ, ਜਿੰਨ੍ਹਾਂ ਆਪਣਾ ਮਨ ਨਹੀਂ ਸਾਧਿਆ, ਵਿਕਾਰਾਂ ਤੋਂ ਮੁਕਤ ਨਹੀਂ ਹੋਏ।

ਇਸ ਤਰ੍ਹਾਂ ਅਖੌਤੀ ਸਾਧਾਂ ਸੰਤਾਂ ਦੇ ਉਹ ਠੱਗ ਟੋਲੇ ਹੁਣ

ਸਦੀਆਂ ਬਾਅਦ ਹੋਰ ਮੱਕਾਰ ਹੋ ਗਏ ਹਨ । ਅਸੀਂ ਦੇਖਦੇ ਹਾਂ ਕਿ ਅਨੇਕਾਂ ਅਜਿਹੇ ਸਾਧਾਂ ਸੰਤਾਂ ਨੇ ਵਿਗਿਆਨਿਕ ਖੋਜਾਂ ਦੇ ਭਰਪੂਰ ਲਾਭ ਲੈ ਕੇ ਕੁਟੀਆ ਤੋਂ ਕੋਠੀਆਂ, ਕੱਚੇ ਭੋਰਿਆਂ ਤੋਂ ਪੱਕੇ ਤਹਿਖਾਨੇ, ਅੰਡਰ ਗਰਾਊਂਡ ਇਮਾਰਤਾਂ ਅਤੇ ਮਹਿਲਾਂ ਵਰਗੇ ਡੇਰੇ ਤਾਮੀਰ ਕਰ ਲਏ ਹਨ । ਇਹਨਾਂ ਡੇਰਿਆ ਦੇ ਨਾਮ ਹੈ ਲੋਕਾਂ ਦੀ ਅੰਨੀ ਸ਼ਰਧਾ ਕਾਰਣ, ਕਿਸੇ ਸਮੇਂ ਭੁਲੇ ਪੁਰਸ਼ ਸਮਝ ਕੇ ਦਾਨ ਕੀਤੀ ਹਜਾਰਾਂ ਏਕੜ ਜਮੀਨ। ਇਹਨਾਂ ਡੇਰਿਆਂ ਦੇ ਮਾਲਕ ਅਖੌਤੀ ਸੰਤ ਮਹਾਰਾਜ ਜੀਆਂ ਦੀ ਟੌਹਰ ਓਦੋਂ ਕਿਸੇ ਮੰਤਰੀ ਜਾਂ ਜਗੀਰਦਾਰ ਨਾਲੋਂ ਘਟ ਨਹੀਂ ਹੁੰਦੀ, ਜਦੋਂ ਉਹ ਗੋਲ ਚਿੱਟੀ ਪੱਗ ਖੁੱਲ੍ਹੀ ਦਾਹੜੀ, ਸਫੈਦ ਫੱਬਵੇਂ ਲਿਬਾਸ ਵਿੱਚ, ਗੋਰੇ ਨਿਛੋਹ ਲਾਲੀ ਮਾਰਦੇ, ਨੂਰੋ-ਨੂਰ ਚਿਹਰੇ ਲੈ ਕੇ, ਗਿਆਰਾਂ ਕੁ ਲੱਖ ਵਾਲੀ ਏਅਰ ਕੰਡੀਸ਼ਨਰ ਕਾਰ ਵਿੱਚ ਆਪਣੇ ਚਾਰ ਪੰਜ ਅਸਾਲਟਾਂ ਵਾਲੇ ਬਾਡੀਗਾਰਡਾਂ ਨਾਲ ਸੰਗਤਾ ਨੂੰ ਪ੍ਰਵਚਨ ਅਤੇ ਦਰਸ਼ਨ ਦੇਣ ਨਿਕਲਦੇ ਹਨ : ਕਿ ਭਾਈ ਮਾਇਆ ਦਾ ਮੋਹ ਨਾ ਕਰੋ.... ਇਹ ਸੰਸਾਰ ਝੂਠ ਪਸਾਰਾ ਹੈ .... ਕਾਮ, ਕ੍ਰੋਧ, ਮੋਹ, ਲੋਭ ਤਿਆਗ ਕੇ ਨਾਮ ਸਿਮਰੋ ..... ਇਹੀਂ ਅੰਤ ਸਮੇਂ ਕੰਮ ਆਵੇਗਾ । ਪਿਆਰਿਓ ਇਹ ਸੁਆਸਾਂ ਦੀ ਪੂੰਜੀ ਜੋ ਵਾਹਿਗੁਰੂ ਦੇ ਦਰ ਤੋਂ ਮਿਲੀ ਹੈ, ਹਰ ਸਵਾਸ ਘਟ ਰਹੀ ਹੈ, ਨੂੰ ਸਫਲ ਕਰੋ । .....ਤਿਲ ਵਧੇ ਨਾਂ ਰਾਈ ਘਟੇ, ਜੋ ਲਿਖਤੀ ਕਰਤਾਰ..........।

ਇਸ ਤਰਾਂ ਸੰਤ ਜੀ ਅਭੋਲ ਸੇਵਕਾਂ ਨੂੰ ਪਤਾਸੇ ਵਿਚ ਕੁਨੈਨ ਪਾ ਕੇਂ, ਮਿੱਠੇ ਮਿੱਠੇ ਲੱਛੇਦਾਰ ਸ਼ਬਦਾਂ ਨਾਲ, ਆਪਣੀ ਕਿਰਤ ਕਮਾਈ ਨੂੰ ਉਹਨਾਂ ਦੇ ਡੇਰੇ ਤੇ ਚੜ੍ਹਾਉਣ ਲਈ ਪ੍ਰੇਰਦੇ ਹੋਏ, ਆਪਣੇ ਸੁਆਸਾਂ ਦੀ ਪੂੰਜੀ ਬਚਾਉਣ ਲਈ ਰੱਖੇ ਬਾਡੀਗਾਰਡਾਂ ਦਾ ਪ੍ਰਭਾਵ ਵੀ ਸੰਗਤਾਂ ਉਪਰ ਪਾਉਂਦੇ ਹਨ। ਆਪਣੇ ਡੇਰੇ ਦੇ ਪ੍ਰਬੰਧ ਅਧੀਨ ਹੀ ਚਲਾਈਆਂ ਜਾਂਦੀਆਂ ਚਾਹ ਰੋਟੀ ਦੀਆਂ ਕਨਟੀਨਾਂ ਰਾਂਹੀਂ, ਹਰ ਸੰਗਤ ਦੇ ਇਕੱਠ ਸਮੇਂ ਲੱਖਾਂ ਰੁਪੈ ਕਮਾਈ ਕਰਨ ਤੋਂ ਬਿਨਾਂ ਡੇਰੇ ਦੀ ਬਾਹਰਲੀ ਬਿਲਡਿੰਗ ਵਿਚ ਖੋਲ੍ਹੀ ਮਾਰਕੀਟ, ਜਿੱਥੇ ਜ਼ਿੰਦਗੀ ਲਈ ਲੋੜੀਂਦੀਆਂ ਜਰੂਰੀ ਵਸਤਾਂ ਵੇਚਕੇ ਲੱਖਾਂ ਵਿਚ ਮੁਨਾਫਾ ਕਮਾਇਆ ਜਾਂਦਾ ਹੈ। ਬੱਸ ਅੱਡਿਆਂ ਤੋਂ ਲੈ ਕੇ ਸ਼ਹਿਰ ਤੋਂ ਬਾਹਰਵਾਰ ਬਣੇ ਡੇਰੇ ਤੱਕ ਬਾਬਿਆਂ ਵਲੋਂ ਸਰਧਾਲੂ ਸਵਾਰੀਆਂ ਢੋਣ ਲਈ ਕਰਾਏ ਤੇ ਚਲਾਈ ਜਾਂਦੀ ਟ੍ਰਾਂਸਪੋਰਟ, ਟੈਂਪੋ, ਥਰੀਵੀਲਰ, ਜੀਪਾਂ ਆਦਿ ਦੇ ਜਰੀਏ ਰੋਜ਼ਾਨਾ ਹਜਾਰਾਂ ਰੁਪੈ ਕਮਾਏ ਜਾਂਦੇ ਹਨ। ਕਾਰ ਸੇਵਾ ਦੇ ਬਹਾਨੇ ਸੰਗਤਾਂ ਤੋਂ, ਸੇਵਾਦਾਰ, ਡੇਰੇ ਦੀ ਜਮੀਨ ਤੇ ਮੁਫਤ ਮੁਸ਼ੱਕਤ ਮਜਦੂਰੀ ਕਰਵਾਕੇ ਡੇਰੇ ਦੀ ਜਮੀਨ 'ਚੋਂ ਅਥਾਹ ਆਮਦਨ ਕਰਕੇ ਸੈਂਕੜੇ ਏਕੜ ਹੋਰ ਜਮੀਨਾਂ ਖਰੀਦ ਕੇ ਜਾਂ ਭੋਲੇ ਸਰਧਾਲੂਆਂ ਦੀ ਅੰਨ੍ਹੀ ਸ਼ਰਧਾ ਦਾ ਫਾਇਦਾ ਉਠਾਕੇ ਦਾਨ ਲੈ ਕੇ ਉਸ ਉੱਪਰ ਹੋਰ ਅਜਿਹੇ ਡੇਰੇ ਨੁਮਾ ਮੁਨਾਫੇ ਦੇ ਖਰੇ ਵਪਾਰ-ਕਾਰੋਬਾਰ ਚਲਾਏ ਜਾਂਦੇਹਨ। ਇਸ ਝੂਠ ਦਾ ਪਸਾਰ ਕਹੇ ਜਾਂਦੇ ਸੰਸਾਰ ਦੀਆਂ ਹਰ ਨਿਆਮਤਾਂ, ਸੁੱਖ-ਸਹੂਲਤਾਂ ਮਾਣ ਰਹੇ ਅਤੇ ਕਰੋੜਾਂ ਦੇ ਬੈਂਕ ਬੈਂਲਸ ਰੱਖਣ ਵਾਲੇ ਇਹ ਸੰਤ ਮਹਾਰਾਜ ਸੱਚੀ-ਮੁੱਚੀ ਕਿਸੇ ਮਹਾਰਾਜੇ-ਬਾਦਸ਼ਾਹ ਤੋਂ ਘਟ ਨਹੀਂ ਜਾਪਦੇ, ਜਦੋਂ ਉਹ ਇਕ ਡੇਰੇ ਤੋਂ ਦੂਸਰੇ ਦੁਰਾਡੇ ਦੇ ਡੇਰੇ ਤੇ ਜਾਣ ਸਮੇ ਬਾਬਿਆਂ ਦੀ ਸੀਲੋ ਕਾਰ ਨੂੰ ਅਜਿਹੀਆਂ ਹੀ ਅਨੇਕਾਂ ਕਾਰਾਂ ਜਿਪਸੀਆਂ ਦਾ ਕਾਫਲਾ ਐਸਕਾਰਟ ਕਰਕੇ ਲੈ ਕੇ ਜਾਂਦਾ ਹੈ। ਇਥੇ ਹੀ ਬੱਸ ਨਹੀਂ ਆਪਣੇ ਲੱਖਾਂ ਸ਼ਰਧਾਲੂਆਂ ਦੀ ਬਹੁ ਗਿਣਤੀ ਦਾ ਫਾਇਦਾ ਉਠਾਕੇ ਸੰਤ ਬਾਬੇ, ਚੋਣਾਂ ਸਮੇਂ ਸੰਭਾਵੀ ਸੱਤਾ ਪ੍ਰਾਪਤ ਸਿਆਸੀ ਪਾਰਟੀ ਨਾਲ ਸੌਦੇਬਾਜ਼ੀ ਕਰਕੇ ਆਪਣੇ ਗੂੰਗੇ ਸ਼ਰਧਾਲੂਆਂ ਦੀਆਂ ਵੋਟਾਂ ਉਸਨੂੰ ਪੁਆ ਕੇ, ਸਰਕਾਰੇ-ਦਰਬਾਰੇ ਵੀ ਆਪਣਾ ਰੋਅਬ-ਦਾਬ ਤੇ ਤੇ ਮਾਣ ਤਾਣ ਬਣਾਕੇ ਰਖਦੇ ਹਨ।

ਸੰਤਾਂ ਦੇ ਅਜਿਹੇ ਲਾਮ ਲਸ਼ਕਰ ਤੇ ਖਰੇ ਵਣਜ ਵੇਖਕੇ ਜਿਨਾ ਦੀ ਕਰੋੜਾਂ 'ਚ ਸਲਾਨਾ ਆਮਦਨ ਨੂੰ ਕੋਈ ਇਨਕਮ ਟੈਕਸ ਵੀ ਨਹੀਂ ਲਗਦਾ, ਦੇ ਜਰੀਏ ਦੁਨੀਆਂ ਭਰ ਦੇ ਸੁਹਜ-ਸੁਆਦ, ਸੁੱਖ ਸਹੂਲਤਾਂ ਦਾ ਆਨੰਦ ਮਾਣਦੇ ਰਾਜੇ, ਮੰਤਰੀਆਂ ਵਰਗੀ ਐਸ਼ਪ੍ਰਸਤ ਜ਼ਿੰਦਗੀ ਮਾਣਦੇ ਵੇਖਕੇ ਗੱਲ ਯਾਦ ਆਉਂਦੀ ਹੈ, ਉਨ੍ਹਾਂ ਵਡੇਰੇ ਪੁਰਖਾਂ ਦੀ, ਜੋ ਕਿਹਾ ਕਰਦੇ ਸਨ ਕਿ ਸਾਧਾਂ ਨੂੰ ਕੀ ਹੈ ਸੁਆਦਾਂ ਤਾਈਂ । ਪਰ ਅੱਜ ਅਜਿਹੇ ਅਖੌਤੀ ਸੰਤਾਂ ਦੀ ਸ਼ਾਨੋ ਸ਼ੌਕਤ ਵੇਖਕੇ ਲਗਦਾ ਹੈ ਕਿ ਉਕਤ ਕਹਾਵਤ ਤਾਂ ਸਾਰੀ ਦੀ ਸਾਰੀ ਗਲਤ ਹੈ, ਅਸਲ ਵਿਚ ਤਾਂ ਹੁਣ ਸਾਧਾਂ ਨੂੰ ਹੀ ਹੈ ਸੁਆਦਾਂ ਤਾਈਂ । ਮਿਹਨਤਕਸ਼ ਸ਼ਰਧਾਲੂ ਲੋਕ ਤਾਂ ਬਾਬਿਆਂ ਦੇ ਪ੍ਰਵਚਨਾਂ ਨੂੰ ਸੱਚ ਮੰਨਕੇ, ਮੋਹ ਮਾਇਆ, ਸੰਸਾਰ ਤੇ ਕਾਰੋਬਾਰ ਦਾ ਲਾਲਚ ਛੱਡ ਕੇ ਅੰਗਲਾ ਜਨਮ ਸੰਵਾਰਨ ਦੇ ਚੱਕਰ ਵਿਚ ਮੌਜੂਦਾ ਜਨਮ ਵੀ ਵਿਗਾੜ ਰਹੇ ਹਨ। ਪਰ ਉਕਤ ਬਾਬੇ ਸ਼ਰਧਾਲੂਆਂ ਦੀ ਮਾਨਸਿਕ ਆਰਥਿਕ ਤੇ ਸਰੀਰਕ ਲੁੱਟ ਚੋਘ ਕਰਕੇ ਆਪਣਾ ਜਨਮ ਸੁਧਾਰ ਰਹੇ ਹਨ । ਹੁਣ ਤਾਂ ਸਾਧਾਂ ਨੂੰ ਹੀ ਹੈ ਸਵਾਦਾਂ ਤਾਈਂ । ਆਮ ਲੋਕ ਤਾਂ ਸਵਾਦਾਂ ਦਾ ਸੁਆਦ ਹੀ ਭੁੱਲ ਹੀ ਗਏ ਹਨ।

## ਗੀਤ

- ਮਾਸਟਰ ਜਗਦੀਸ਼

ਨਿੱਤ ਨਵੇਂ ਰੋਜ਼ ਹੀ ਨਵੇਂ ਕਾਂਡ ਦੀ ਪਈ ਰਹੇ ਦੁਹਾਂਈ,
ਇਹ ਧਰਮ ਸਿਆਸੀ ਟੋਲਿਆਂ ਰਲ ਲੁੱਟ ਮਚਾਈ।
ਤਾਂਤਰਿਕ ਸੁਆਮੀ ਲੀਡਰਾਂ ਨੇ ਯਾਰ ਬਣਾਏ,
ਚੋਣ ਲੜਨ ਤੋਂ ਪਹਿਲਾਂ ਮੰਦਰੀਂ ਸੀਸ ਝੁਕਾਏ।
ਇੰਝ ਲੱਗੇ ਜਿਉਂ ਸੁਆਮੀਆਂ ਸਰਕਾਰ ਚਲਾਈ।
ਇਹ ਧਰਮ ਸਿਆਸੀ ਟੋਲਿਆਂ............
ਡੇਰਿਆਂ ਅੰਦਰ ਕਈ ਸ਼ਰਧਾਲੂ ਮਾਰ ਮੁਕਾਏ,
ਫਿਰ ਅੰਨ੍ਹਾਂ ਕਾਨੂੰਨ ਇਨ੍ਹਾਂ ਨੂੰ ਫੜ ਨਾ ਪਾਏ।
ਹੱਕ ਸੱਚ ਇਨਸਾਫ ਦੀਆਂ ਧੱਜੀਆਂ ਜਾਣ ਉਡਾਈ ।
ਇਹ ਧਰਮ ਸਿਆਸੀ ਟੋਲਿਆਂ...........
ਲਾ ਕੇ ਨਾਹਰੇ ਧਰਮਾਂ ਦੇ ਵੰਡੀਆਂ ਨੇ ਪਾਉਂਦੇ ,
ਭਾਈਆਂ ਹੱਥੋਂ ਭਾਈਆਂ ਦੇ ਨੇ ਕਤਲ ਕਰਾਉਂਦੇ ।
ਉੱਤੋਂ ਧਰਮ ਨਿਰਪੱਖਤਾ ਦੀ ਪਾਉਣ ਦੁਹਾਈ ।
ਇਹ ਧਰਮ ਸਿਆਸੀ ਟੋਲਿਆਂ .........
ਨੀਲੇ, ਪੀਲੇ, ਕੇਸਰੀ ਇਹ ਲਾਲ ਤੇ ਚਿੱਟੇ,
ਇੱਕੋ ਕਾਲ ਦੇ ਜਾਣ ਲਉ ਸਭ ਚੱਟੇ ਵੱਟੇ ।
ਕੁਰਸੀਆਂ ਉੱਤੇ ਬੈਠ ਕੇ ਜਨਤਾ ਜਾਣ ਭੁਲਾਈ ।
ਇਹ ਧਰਮ ਸਿਆਸੀ ਟੋਲਿਆਂ...........
ਪਿੰਡਾਂ, ਸ਼ਹਿਰਾਂ ਵਿੱਚ ਇਹਨਾਂ ਡੇਰੇ ਖੁਲਵਾਏ,
ਰਾਜ ਸੱਤਾ ਹਥਿਆਉਣ ਲਈ ਵੋਟ ਬੈਂਕ ਬਣਾਏ।
ਦੁਨੀਆਂ ਸਾਰੀ 'ਦੀਸ਼ਿਆ' ਚੱਕਰਾਂ ਵਿੱਚ ਪਾਈ ।
ਇਹ ਧਰਮ ਸਿਆਸੀ ਟੋਲਿਆਂ ਰਲ ਲੁੱਟ ਮਚਾਈ।



# ਸ਼ੰਕਾ ਨਵਿਰਤੀ

??????????????????????????

**ਸ਼ੰਕਾ** - ਕੀ ਕਿਸੇ ਇਨਸਾਨ ਨੂੰ ਸੰਮੋਹਕ ਨੀਂਦ ਵਿੱਚ ਲਿਆ ਕੇ ਉਸ ਨਾਲ ਗੱਲਬਾਤ ਕੀਤੀ ਜਾ ਸਕਦੀ ਹੈ ਭਾਵ ਕੀ ਸਮੱਸਿਆ ਬਾਰੇ ਮਰੀਜ ਬੋਲ ਕੇ ਦੱਸ ਸਕਦਾ ਹੈ। ਮੈਂ ਆਪ ਤੋਂ ਇਹ ਵੀ ਜਾਣਕਾਰੀ ਚਾਹਾਂਗਾਂ ਕਿ ਜੇ ਕੋਈ ਮਰੀਜ ਸੰਮੋਹਕ ਨੀਦ ਵਿੱਚ ਨਾ ਆਵੇ ਤਾਂ ਕੀ ਉਸਨੂੰ ਨੀਦ ਦੀ ਦਵਾਈ ਦਿੱਤੀ ਜਾ ਸਕਦੀ ਹੈ ਅਤੇ ਜੇ ਦਿੱਤੀ ਜਾ ਸਕਦੀ ਹੈ ਤਾਂ ਕਿਹੜੀ ਹੈ ? ਸਾਡੇ ਕੋਲ ਅਕਸਰ ਥੋੜ੍ਹੇ ਬਹੁਤ ਮਾਨਸਿਕ ਖਿੰਡਾਅ ਵਾਲੇ ਮਰੀਜ ਆਉਂਦੇ ਹਨ ਜਿਨ੍ਹਾਂ ਨੂੰ ਹਿਪਨੋਟਾਈਜ਼ ਕਰਨਾ ਬਹੁਤ ਔਖਾ ਹੋ ਜਾਂਦਾ ਹੈ।

ਰਾਜੇਸ਼, ਰਾਮਪੁਰਾਫੂਲ।

**ਨਵਿਰਤੀ** - ਜੀ ਹਾਂ ਵਿਅਕਤੀ ਨੂੰ ਸ਼ੰਮੋਹਕ ਨੀਂਦ ਵਿਚ ਲਿਆਕੇ ਉਸ ਨਾਲ ਗੱਲਬਾਤ ਕੀਤੀ ਜਾ ਸਕਦੀ ਹੈ। ਪਰ ਹਰ ਵਿਅਕਤੀ ਜਰੂਰੀ ਤੌਰ ਤੇ ਸੰਮੋਹਨ ਵਿੱਚ ਚਲਿਆ ਜਾਵੇਗਾ ਜਾਂ ਸੰਮੋਹਿਤ ਹੋ ਕੇ ਗੱਲਬਾਤ ਵੀ ਕਰੇਗਾ, ਇਹ ਜਰੂਰੀ ਨਹੀਂ ਹੈ ਅਤੇ ਇਸਤੋਂ ਵੀ ਅੱਗੇ ਸੰਮੋਹਿਤ ਵਿਅਕਤੀ ਆਪਣੇ ਮਨ ਦੀ ਗੱਲ ਦੱਸ ਵੀ ਸਕਦਾ ਹੈ ਅਤੇ ਨਹੀ ਵੀ ਦੱਸ ਸਕਦਾ। ਇਸ ਸੰਬੰਧੀ ਕੋਈ ਪੱਕਾ ਨਿਯਮ ਨਹੀਂ ਹੈ ਆਮ ਕਰਕੇ ਸੰਮੋਹਨ ਵਿੱਚ ਵਿਅਕਤੀ ਆਪਣੇ ਮਨ ਦੀਆਂ ਗੱਲਾਂ ਦੱਸ ਦਿੰਦਾ ਹੈ ਪਰ ਇਸ ਬਾਰੇ ਉਸਨੂੰ ਯਕੀਨ ਹੋਣਾ ਚਾਹੀਦਾ ਹੈ ਕਿ ਇਹ ਉਸਦੇ ਭਲੇ ਵਿੱਚ ਹੈ। ਜੇ ਸੰਮੋਹਕ ਕਰਤਾ ਆਪਣੇ ਵਿੱਚ ਵਿਸ਼ਵਾਸ ਜਗਾ ਲੈਂਦਾ ਹੈ ਤਾਂ ਇਸੇ ਵਿਚ ਉਸਦੀ ਸਫਲਤਾ ਹੈ। ਸੰਮੋਹਨ ਲਈ ਕੁਝ ਸੰਮੋਹਕ ਕਰਤਾ ਹਲਕੀਆ ਨੀਂਦ ਲਿਆਉਣ ਵਾਲੀਆਂ ਜਾਂ ਸੁਸਤ ਕਰਨ ਵਾਂਲੀਆਂ ਦੁਆਈਆਂ ਦੀ ਵਰਤੋਂ ਕਰਦੇ ਹਨ। ਜਿਵੇਂ Diazepam, Alprazole, Chlorodiazepoxide ਇਹ ਦਵਾਈਆਂ ਮਾਰਕੀਟ ਵਿੱਚ ਵੱਖ ਵੱਖ ਬਰਾਂਡ ਨਾਵਾਂ ਨਾਲ ਮਿਲਦੀਆ ਹਨ। ਪਰ ਇੰਨਾਂ ਦੀ ਮਿਕਦਾਰ ਅਤੇ ਵਰਤੋਂ ਕਿਸੇ ਮਾਨਤਾ ਪ੍ਰਾਪਤ ਫਿਜ਼ੀਸ਼ਨ ਦੀ ਦੇਖ ਰੇਖ ਹੇਠ ਹੀ ਕਰਨੀ ਠੀਕ ਹੋਵੇਗੀ। ਵੈਸੇ ਆਮ ਵਿਵਹਾਰ ਵਿਚ 5 ਮਿਲੀਗ੍ਰਾਮ ਤੱਕ ਦੀ ਗੋਲੀ ਸੰਮੋਹਨ ਤੋਂ ਅੱਧਾ ਘੰਟਾ ਪਹਿਲਾਂ ਦਿੱਤੀ ਹੋਣ ਤੇ ਸਰੀਰ ਸੁਸਤ, ਅੱਖਾਂ ਵਿੱਚ ਨੀਂਦ ਅਤੇ ਸੁਝਾਵਾਂ ਪ੍ਰਤੀ ਹਾਂ-ਪੱਖੀ ਹੋ ਜਾਂਦਾ ਹੈ। ਜਿਥੋਂ ਤੱਕ ਸੰਬੰਧ ਮਾਨਸਿਕ ਖਿੰਡਾਅ ਵਾਲੇ ਮਰੀਜਾਂ ਨੂੰ ਸੰਮੋਹਕ ਨੀਂਦ ਵਿੱਚ ਲਿਆਉਣ ਦਾ ਹੈ, ਨਿਸਚੇ ਹੀ ਇਹ ਔਖਾ ਕੰਮ ਹੁੰਦਾ ਹੈ। ਆਮ ਕਰਕੇ ਅਜਿਹੇ ਵਿਅਕਤੀਆਂ ਨੂੰ ਹੋਰ ਵਿਧੀਆਂ, ਢੰਗਾਂ, ਸੁਝਾਵਾਂ ਨਾਲ ਠੀਕ ਕਰਨ ਦਾ ਉਪਰਾਲਾ ਕੀਤਾ ਜਾਣਾ ਚਾਹੀਦਾ ਹੈ।

**ਸ਼ੰਕਾ** - ਜਦੋਂ ਸੂਰਜ ਗ੍ਰਹਿਣ ਲੱਗਦਾ ਹੈ ਤਾਂ ਉਸ ਵੱਲ ਦੇਖਣਾ ਸਾਡੀਆਂ ਅੱਖਾਂ ਲਈ ਠੀਕ ਨਹੀਂ ਇਸਦਾ ਕੀ ਕਾਰਨ ਹੈ ? ਕੀ ਉਸ ਸਮੇਂ ਸੂਰਜ ਦੀਆਂ ਕਿਰਨਾਂ ਜਿਆਦਾ ਤੇਜ ਹੁੰਦੀਆਂ ਹਨ। ਜੇਕਰ ਹੁੰਦੀਆਂ ਹਨ ਤਾਂ ਕਿਉਂ ? ਜਦੋਂ ਕਿ ਸੂਰਜ ਦੀ ਸਾਡੇ ਤੋਂ ਦੂਰੀ ਵੀ ਉਹੀ ਹੁੰਦੀ ਹੈ। ਅਸੀਂ ਸਿਰਫ ਇਹੀ ਜਾਨਣਾ ਚਾਹੁੰਦੇ ਹਾਂ ਕਿ ਜਦੋਂ ਸੂਰਜ ਆਪਣੀ ਨਾਰਮਲ ਅਵਸਥਾ ਵਿੱਚ ਹੁੰਦਾ ਹੈ ਕੀ ਉਸ ਸੂਰਜ ਵੱਲ ਦੇਖਣਾ ਖਤਰਨਾਕ ਨਹੀਂ ਹੁੰਦਾ ? ਜੇ ਹੁੰਦਾ ਹੈ ਤਾਂ ਕਿਉਂ ?

ਸਰਬਜੀਤ ਸਿੰਘ ਖੋਖਰ,
ਭਾਈ ਰੂਪਾ

**ਨਵਿਰਤੀ** - ਆਮ ਹਾਲਤਾਂ ਅਤੇ ਗ੍ਰਹਿਣ ਸਮੇਂ ਭਾਵ ਹਰ ਸਮੇਂ ਸੂਰਜ ਪ੍ਰਕਾਸ਼ੀ ਕਿਰਨਾਂ ਛੱਡਦਾ ਰਹਿੰਦਾ ਹੈ, ਇਨਾਂ ਵਿੱਚੋਂ (ultra-violet rays) ਪਾਰ-ਬੈਂਗਣੀ ਕਿਰਨਾਂ ਅੱਖਾਂ ਦੀ ਅੰਦਰਲੀ ਝਿੱਲੀ ਰੈਟੀਨਾ ਤੇ ਬੁਰਾ ਪ੍ਰਭਾਵ ਪਾਉਂਦੀਆਂ ਹਨ। ਇਸ ਕਾਰਨ ਸੂਰਜ ਵੱਲ ਆਮ ਹਾਲਤਾਂ ਜਾਂ ਗ੍ਰਹਿਣ ਸਮੇਂ ਸਿੱਧੇ ਨੰਗੀ ਅੱਖ ਨਾਲ ਵੇਖਣ ਤੋਂ ਰੋਕਿਆ ਜਾਂਦਾ ਹੈ। ਆਮ ਹਾਲਤਾਂ ਵਿੱਚ ਅਸੀਂ ਸੂਰਜ ਵੱਲ ਬਹੁਤਾ ਵੇਖਦੇ ਹੀ ਨਹੀਂ ਹਾਂ ਅਤੇ ਜਦੋਂ ਵੇਖਣ ਲੱਗਦੇ ਹਾਂ ਉਸ ਸਮੇਂ ਤੇਜ ਕਿਰਨਾਂ ਦੇ ਪ੍ਰਭਾਵ ਅਧੀਨ ਸਾਡੀਆਂ ਅੱਖਾਂ ਆਪਣੇ ਆਪ ਬੰਦ ਹੋ ਜਾਂਦੀਆਂ। ਤਿੱਖੜ ਦੁਪਹਿਰੇ ਜੇ ਤੁਸੀਂ ਸੂਰਜ ਵੱਲ ਵੇਖਣ ਦੀ ਕੋਸ਼ਿਸ਼ ਕਰੋਗੇ ਤਾਂ ਅੱਖਾਂ ਆਪਣੇ ਆਪ ਬੰਦ ਹੋ ਜਾਣਗੀਆਂ, ਤੁਸੀ ਕੇਵਲ ਇੱਕੋ ਝਲਕ ਦੇਖਦੇ ਹੋ। ਇਸਦੇ ਉਲਟ ਸੂਰਜ ਗ੍ਰਹਿਣ ਸਮੇਂ ਤੁਸੀਂ ਇਸ ਵਿਲੱਖਣ ਵਰਤਾਰੇ ਨੂੰ ਵੇਖਣ ਲਈ ਟਿਕਟਿਕੀ ਭਰੀ ਨੀਝ ਲਾ ਕੇ ਲਗਾਤਾਰ ਕਈ ਮਿੰਟਾਂ ਤੱਕ ਦੇਖਦੇ ਹੋ, ਅਜਿਹੀ ਸਥਿਤੀ ਵਿੱਚ ਅੰਸ਼ਕ ਸੂਰਜ ਢੱਕਿਆ ਹੋਣ ਕਰਕੇ ਕਿਰਨਾਂ ਦੀ ਮਾਤਰਾ ਘੱਟ ਹੁੰਦੀ ਹੈ, ਸੋ ਅੱਖਾਂ ਆਪਣੇ ਆਪ ਬੰਦ ਨਹੀਂ ਹੁੰਦੀਆਂ। ਸੋ ਅਜਿਹੀ ਸਥਿਤੀ ਵਿਚ ਲੰਮੇ ਸਮੇਂ ਤੱਕ ਨੰਗੀ ਅੱਖ ਨਾਲ ਸੂਰਜ ਦੇਖਣਾ ਅੱਖਾਂ ਲਈ ਹਾਨੀਕਾਰਕ ਹੋ ਸਕਦਾ ਹੈ। ਸੋ ਸੂਰਜ ਨੂੰ ਆਮ ਹਾਲਤਾਂ ਜਾਂ ਗ੍ਰਹਿਣ ਸਮੇਂ, ਭਾਵ ਦੋਨ੍ਹੋਂ ਹਾਲਤਾਂ ਵਿੱਚ ਨੰਗੀ ਅੱਖ ਨਾਲ ਦੇਖਣਾ ਹਾਨੀਕਾਰਕ ਹੁੰਦਾ ਹੈ। ਇਸ ਲਈ ਗਾੜ੍ਹੇ ਕਾਲੇ ਸ਼ੀਸ਼ੇ ਜੋ ਪਾਰਵੈਂਗਣੀ ਕਿਰਨਾਂ ਨੂੰ ਰੋਕ ਸਕਦੇ ਹੋਣ ਜਿਵੇਂ ਕਿ ਵੈਲਡਿੰਗ ਵਾਲਿਆਂ ਦਾ ਸ਼ੀਸ਼ਾ ਜਾਂ ਸਾਰੀ ਕਾਲੀ ਹੋਈ ਫੋਟੋ ਫਿਲਮ ਵਰਤੀ ਜਾ ਸਕਦੀ ਹੈ। ਕੁਝ ਸਕਿੰਟਾਂ ਲਈ ਨੰਗੀ ਅੱਖ ਨਾਲ ਵੀ ਵੇਖਿਆ ਜਾ ਸਕਦਾ ਹੈ, ਘੱਟੋ ਘੱਟ ਇਨ੍ਹਾਂ ਸਤਰਾਂ ਦੇ ਲੇਖਕ ਨੇ 1-2 ਸਕਿੰਟਾਂ ਲਈ ਨੰਗੀ ਅੱਖ ਨਾਲ ਗ੍ਰਹਿਣ ਵੇਖਿਆ ਸੀ। ਸੋ ਇਸਨੂੰ ਹਊਆ ਬਣਾਉਣ ਦੀ ਵੀ ਲੋੜ ਨਹੀਂ ਹੈ।

●●●●●●●●●●●

## ਧੰਨਵਾਦ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਪ੍ਰਚਾਰ ਸਕੱਤਰ ਸ੍ਰੀ ਬਲਵਿੰਦਰ ਬਰਨਾਲਾ ਦੀ ਬਰਤਾਨੀਆ ਫੇਰੀ ਦੌਰਾਨ ਉਥੋਂ ਦੇ ਤਰਕਸ਼ੀਲ ਲਹਿਰ ਦੇ ਹਾਮੀਆਂ ਤੋਂ 2,15,000 ਰੁਪਏ ਦੀ ਰਾਸ਼ੀ ਤਰਕਸ਼ੀਲ ਭਵਨ ਵਾਸਤੇ ਇਕੱਤਰ ਹੋਈ ਹੈ । ਅਦਾਰਾ ਤਰਕਸ਼ੀਲ ਅਤੇ ਇਸਦੇ ਸਾਰੇ ਮੈਂਬਰ ਇਨ੍ਹਾਂ ਸਹਿਯੋਗੀ ਸੱਜਣਾਂ ਦਾ ਦਿਲਾਂ ਦੀਆਂ ਡੂੰਘਾਈਆਂ ਤੋਂ ਧੰਨਵਾਦ ਕਰਦੇ ਹਨ । ਇਨ੍ਹਾਂ ਸੱਜਣਾਂ ਦੇ ਨਾਮ ਸਹਾਇਤਾ ਰਾਸ਼ੀ ਸਮੇਤ ਅਗਲੇ ਅੰਕ ਵਿੱਚ ਛਾਪੇ ਜਾਣਗੇ ।

ਸੰਪਾਦਕ

## ਭਵਨ ਸਹਾਇਤਾ

**ਕ੍ਰਿਸ਼ਨ ਬਰਗਾੜੀ ਰਾਹੀਂ**

| | |
|---|---|
| 1. ਗੋਂਦਾਰਾ ਮੈਡੀਕਲ ਹਾਲ | 100 |
| 2. ਗੁਰਮੀਤ ਬਰਗਾੜੀ | 100 |
| 3. ਵਿਸ਼ਵਿੰਦਰ ਬਰਾੜ | 100 |
| 4. ਢਿਲੋਂ ਮੈਡੀਕਲ ਸਟੋਰ | 100 |
| 5. ਅਮਰੀਕ ਸਿੰਘ ਸੰਧੂ, ਰੱਤਾ ਖੇੜਾ | 200 |
| 6. ਅਨੋਖ ਸਿੰਘ ਗੋਂਦਾਰਾ | 100 |
| 7. ਰਣਜੀਤ ਸਿੰਘ ਗੋਂਦਾਰਾ | 100 |
| 8. ਗੌਰਵਪ੍ਰੀਤ ਸਿੰਘ ਪੁੱਤਰ ਮਾਸਟਰ ਸੁਖਦਰਸ਼ਨ ਸਿੰਘ ਬੰਬੀਹਾ ਭਾਈ | 100 |
| 9. ਸਰਬਜੀਤ ਸੋਹੀ, ਐਡਮਿੰਟਨ ਕੈਨੇਡਾ | 1500 |
| 10. ਬਲਬਹਾਦਰ ਸਿੰਘ ਬਰਗਾੜੀ | 1000 |
| 11. ਮੁਹੰਮਦ ਰੂਪ ਬਾਜਾਖਾਨਾ | 1000 |
| 12. ਗੁਰਜੰਟ ਬਰਾੜ ਪੀ.ਸੀ.ਓ. | 100 |
| 13. ਅਜਮੇਰ ਸਿੰਘ ਰੋਡੇ | 100 |
| 14. ਜਗਤਾਰ ਰੋਡੇ | 100 |
| 15. ਕੁਲਦੀਪ ਸਿੰਘ ਸਕੱਤਰ ਸਕੂਲ ਵਿਕਾਸ ਕਮੇਟੀ | 300 |
| 16. ਦੀਪ ਸਿੰਘ ਚੇਅਰ ਮੈਨ ਰੋਡੇ | 100 |
| 17. ਮਾਸਟਰ ਆਤਮਾ ਸਿੰਘ ਰੋਡੇ | 100 |
| 18. ਬਲਦੇਵ ਸਿੰਘ ਰੋਡੇ | 100 |
| 19. ਭੁਪਿੰਦਰ ਸਿੰਘ ਬਰਾੜ ਰੋਡੇ | 100 |
| 20. ਬਲਵੰਤ ਸਿੰਘ ਸੂਬੇਦਾਰ ਰੋਡੇ | 100 |
| 21. ਸਰਪੰਚ ਜਗਦੀਪ ਸਿੰਘ ਰੋਡੇ | 100 |
| 22. ਸਤਨਾਮ ਸਿੰਘ ਰੋਡੇ | 100 |
| 23. ਗੁਰਨੈਬ ਸਿੰਘ ਪੰਜਗਰਾਈ ਕਲਾਂ | 100 |
| 24. ਮਾਸਟਰ ਲਾਭ ਸਿੰਘ ਡੋਡ ਵਲੋਂ ਦੋਹਤੇ ਹਰਮਨਦੀਪ ਦੇ ਜਨਮ ਦੀ ਖੁਸ਼ੀ ਵਿੱਚ | 250 |
| 25. ਕੁਲਦੀਪ ਕੌਰ d/o ਇੰ: ਭਜਨ ਸਿੰਘ ਜਨਮ ਦਿਨ ਤੇ | 100 |
| 26. ਸੁਖਰਾਜ ਸਿੰਘ (ਰਾਜਾ) ਦੇ ਬੇਟੇ ਜਸ਼ਨ ਪ੍ਰੀਤ ਦੇ ਜਨਮ ਦੀ ਖੁਸ਼ੀ ਵਿੱਚ | 200 |

**ਸੁਖਵਿੰਦਰ ਲੀਲ ਰਾਹੀਂ**

| | |
|---|---|
| 1. ਪਰਮਜੀਤ ਸਿੰਘ ਪ੍ਰਬੰਧ ਅਫਸਰ ਰਿਟਾਇਰਡ | 100 |

**ਇਕਾਈ ਮੋਗਾ ਰਾਹੀਂ**

| | |
|---|---|
| 1. ਗੁਰੂ ਨਾਨਕ ਮੈਟਰਨਿਟੀ ਐਂਡ ਜਨਰਲ ਸਟੋਰ | 100 |
| 2. ਡਾ: ਇਕਬਾਲ ਸਿੰਘ ਮਨੋਰੋਗ ਮਾਹਿਰ | 200 |
| 3. ਬੇਅੰਤ ਕੌਰ ਗਿੱਲ | 100 |
| 4. ਜਸਵੰਤ ਰਾਜ ਸ਼ਰਮਾ ਨੈਸਲੇ | 100 |
| 5. ਨਛੱਤਰ ਸਿੰਘ ਨੈਸਲੇ | 100 |
| 6. ਤੀਰਥ ਰਾਮ ਨੈਸਲੇ | 100 |
| 7. ਅਮਰਜੀਤ ਸਿੰਘ ਜਨਰਲ ਸਕੱਤਰ | 100 |
| 8. ਭੁਪਿੰਦਰ ਕੌਰ ਪ੍ਰਿੰਸੀਪਲ, ਦਸ਼ਮੇਸ ਪਬਲਿਕ ਸਕੂਲ | 100 |
| 9. ਸੁਰਿੰਦਰ ਸਿੰਘ ਨੈਸਲੇ | 100 |
| 10. ਸੁਰਿੰਦਰ ਪਾਲ ਸਿੰਘ (ਅਰੋੜਾ ਜਨਰਲ ਸਟੋਰ) | 100 |
| 11. ਗੁਰਮੀਤ ਸਿੰਘ ਨੈਸਲੇ | 100 |
| 12. ਜਸਮਿੰਦਰ ਸਿੰਘ ਨੈਸਲੇ | 50 |
| 13. ਬਲਜੀਤ ਸਿੰਘ ਨੈਸਲੇ | 100 |
| 14. ਰਛਪ੍ਰਾਲ ਸਿੰਘ ਨੈਸਲੇ | 100 |
| 15. ਦਵਿੰਦਰ ਸਿੰਘ ਨੈਸਲੇ | 100 |
| 16. ਮਹਿੰਦਰ ਸਿੰਘ ਕੰਡਾ ਨੈਸਲੇ | 100 |

**ਸ੍ਰੀ ਏ. ਐਸ. ਖਰਲਵੀਰ (ਇੰਗਲੈਂਡ) ਰਾਹੀਂ**

| | |
|---|---|
| 1. ਉਂਕਾਰ ਸਿੰਘ ਸੰਘਾ | 12 ਪੌਂਡ |
| 2. ਕਰਮ ਸਿੰਘ ਗਿੱਲ | 12 ਪੌਂਡ |
| 3. ਰ: ਐਸ: ਦੁਸਾਂਝ | 12 ਪੌਂਡ |
| 4. ਸੰਤੋਖ ਸਿੰਘ ਧਾਲੀਵਾਲ | 12 ਪੌਂਡ |
| 5. ਜਗਤ ਸਿੰਘ ਕਬਰੇਵਾਲ | 12 ਪੌਂਡ |
| 6. ਪਿਆਰਾ ਸਿੰਘ ਕਲਾਮਵਾਲਾ | 12 ਪੌਂਡ |
| 7. ਸੂਰਤ ਦੁਸਾਂਝ | 15 ਪੌਂਡ |
| 8. ਬਲਦੇਵ ਸਿੰਘ ਧਾਮੀ | 15 ਪੌਂਡ |
| 9. ਕਿਰਪਾਲ ਸਿੰਘ ਪੂੰਨੀ | 15 ਪੌਂਡ |
| 10. ਹਰਭਜਨ ਸਿੰਘ ਨਾਹਿਲ | 15 ਪੌਂਡ |
| 11. ਗੁਰਦਿਆਲ ਸਿੰਘ ਬਿਰਦੀ | 15 ਪੌਂਡ |
| 12. ਅਮਰੀਕ ਸਿੰਘ ਹੋਠੀ | 15 ਪੌਂਡ |
| 13. ਪਰਮਜੀਤ ਸਿੰਘ ਕੰਗ | 15 ਪੌਂਡ |
| 14. ਆਰ: ਐਸ: ਵਿਰਕ | 20 ਪੌਂਡ |
| 15. ਕਾਮਰੇਡ ਸੋਹਣ ਮਾਨ | 20 ਪੌਂਡ |
| 16. ਐਚ. ਐਸ. ਕੰਵਲ | 20 ਪੌਂਡ |
| 17. ਨਿਰਮਲ ਸਿੰਘ | 20 ਪੌਂਡ |
| 18. ਸੋਹਣ ਸਿੰਘ ਪਾਬਲਾ | 20 ਪੌਂਡ |
| 19. ਮੱਖਣ ਸਿੰਘ ਭੰਡਾਲ | 20 ਪੌਂਡ |
| 20. ਡਰਾਈਵਰ ਅਵਤਾਰ ਸਿੰਘ | 20 ਪੌਂਡ |
| 21. ਅਜਮੇਰ ਸਿੰਘ ਉਸਹਾਨ | 20 ਪੌਂਡ |
| 22. ਮਹਿੰਦਰ ਸਿੰਘ ਮਾਨ | 20 ਪੌਂਡ |
| 23. ਮਹਿੰਦਰ ਸਿੰਘ ਸਾਜਣ | 20 ਪੌਂਡ |
| 24. ਸੁਰਿੰਦਰ ਪਾਲ ਸਿੰਘ | 20 ਪੌਂਡ |
| 25. ਬੀ. ਐਸ. ਕਾਹਲੋਂ | 20 ਪੌਂਡ |
| 26. ਮਨੋਹਰ ਸਿੰਘ | 20 ਪੌਂਡ |
| 27. ਜੋਗਾ ਸਿੰਘ ਗਿੱਲ ਨਕਦੀਪੁਰ | 20 ਪੌਂਡ |
| 28. ਤਰਸੇਮ ਸਿੰਘ | 20 ਪੌਂਡ |
| 29. ਆਰ. ਐਸ: ਸਰਫ਼ | 20 ਪੌਂਡ |
| 30. ਜੀ: ਐਸ: ਢਿੱਲੋਂ | 20 ਪੌਂਡ |
| 31. ਦਿਲਬਾਗ ਸਿੰਘ ਢਿੱਲੋਂ | 20 ਪੌਂਡ |
| 32. ਕੇ: ਐਸ: ਸੋਹਲ | 20 ਪੌਂਡ |
| 33. ਰਾਮ ਸਿੰਘ ਦਿਉਲ | 20 ਪੌਂਡ |
| 34. ਗੀਤਕਾਰ ਸੋਹਣ ਭੂਖੜੀ ਵਾਲਾ | 20 ਪੌਂਡ |
| 35. ਸੋਹਣ ਸਿੰਘ ਚੀਮਾ | 20 ਪੌਂਡ |
| 36. ਕਾਮਰੇਡ ਰਾਜ ਮਲਹੋਤਰਾ | 20 ਪੌਂਡ |
| 37. ਝਲਮਣ ਸਿੰਘ | 20 ਪੌਂਡ |
| 38. ਕੌਂਸਲਰ ਸੁੱਚਾ ਸਿੰਘ | 20 ਪੌਂਡ |
| 39. ਮਹਿੰਦਰ ਸਿੰਘ ਘੱਗ | 20 ਪੌਂਡ |
| 40. ਖਰਲਵੀਰ | 35 ਪੌਂਡ |
| ਕੁਲ ਜੋੜ | 720 ਪੌਂਡ |

**ਇਕਾਈ ਰਾਮਪੁਰਾ ਫੂਲ ਰਾਹੀਂ**

| | |
|---|---|
| 1. ਬਾਰੂ ਸਤਵਰਗ ਮਹਿਰਾਜ | 100 |
| 2. ਤਾਰਾ ਸਿੰਘ ਕੋਰੜਾ ਨੰਦ ਸਿੰਘ ਵਾਲਾ | 50 |
| 3. ਮਾ. ਰਜਿੰਦਰ ਸਿੰਘ ਰਾਮਪੁਰਾ ਮੀਤ ਪ੍ਰਧਾਨ ਮਾਤਾ ਪ੍ਰੀਤਮ ਕੌਰ ਦੀ ਯਾਦ ਵਿਚ | 500 |
| 4. ਕੁਲਦੀਪ ਸਿੰਘ ਬਠਿੰਡਾ (ਜਰਮਨ ਤੋਂ) ਮਾਸੀ ਪ੍ਰੀਤਮ ਕੌਰ ਦੀ ਯਾਦ ਵਿਚ | 500 |
| 5. ਜੰਟਾ ਸਿੰਘ ਗਿੱਲ ਕਲਾਂ | 200 |
| 6. ਮੇਜਰ ਸਿੰਘ ਮੰਡੀ ਰਾਮਪੁਰਾ ਫੂਲ | 100 |
| 7. ਭੀਮ ਸੈਨ ਤਰਕ, ਰਾਮਪੁਰਾ ਫੂਲ | 100 |

**ਇਕਾਈ ਖਰੜ ਰਾਹੀਂ**

| | |
|---|---|
| 1. ਡਾ. ਸੁਖਵੀਰ ਰਾਣਾ, ਖਰੜ | 200 |
| 2. ਗੁਰਮੀਤ, ਜੋਨ ਪ੍ਰਧਾਨ, ਖਰੜ | 100 |
| 3. ਮਨਮੋਹਣ ਕੌਰ (ਮੋਹਣੀ) ਮੰਤੇ ਮਾਜਰਾ | 100 |
| 4. ਪਰਮਜੀਤ, ਲਾਂਡਰਾਂ ਰੋਡ ਖਰੜ | 100 |
| 5. ਰਮਨਦੀਪ ਕੌਰ d/o ਜਸਵੀਰ ਬਬਲੀ, ਖਰੜ | 100 |

**ਇਕਾਈ ਰੋਪੜ ਰਾਹੀਂ**

| | |
|---|---|
| 1. ਪਵਨ ਕੁਮਾਰ ਰੱਤੋਂ, ਰੋਪੜ | 200 |

**ਇਕਾਈ ਸਮਰਾਲਾ ਰਾਹੀਂ**

| | |
|---|---|
| 1. ਸਰਵਨ ਸਿੰਘ ਤੇ ਸਾਥੀ ਬਿਜਲੀ ਕਾਮੇ | 1000 |

**ਸਿੱਧੀ ਦਫਤਰ ਪ੍ਰਾਪਤ ਹੋਈ**

| | |
|---|---|
| 1. ਗੁਰਦਿਆਲ ਸਿੰਘ, ਬਰਮਿੰਘਮ (ਯੂ. ਕੇ.) | 4000 |
| 2. ਡਾ. ਜਗਤਾਰ ਸਿੰਘ ਪਿੰਡ ਫੂਲ | 500 |
| 3. ਨਿਰਮਲ ਸਿੰਘ ਗਿੱਲ, ਐਬਟਸਫੋਰਡ, ਬੀ.ਸੀ. ਕੈਨੇਡਾ | 1500 |

## ਤਰਕਸ਼ੀਲ ਲਈ ਸਹਾਇਤਾ

| | |
|---|---|
| 1. ਕ੍ਰਿਸ਼ਨ ਚੰਦ ਗੋਇਲ s/o ਸ੍ਰੀ ਚਮਨ ਲਾਲ ਮਕਾਨ ਨੰ : ਬੀ. 235/10 ਗਲੀ ਨੰ: 1 ਸ਼ਿਵਪੁਰੀ, ਪਿੱਛੇ ਬੱਸ ਸਟੈਂਡ, ਧੂਰੀ | 100 |
| 2. ਸ. ਜਰਨੈਲ ਸਿੰਘ 'ਖਹਿਰਾ', ਪਿੰਡ ਨੱਲ, ਜਿਲ੍ਹਾ ਜਲੰਧਰ ਆਪਣੀ ਬੇਟੀ ਸਿੰਪਲਜੀਤ ਕੌਰ ਦੀ ਯਾਦ ਵਿਚ | 100 |
| 3. ਸ. ਬੇਅੰਤ ਸਿੰਘ, ਮਕਾਨ ਨੰ : 3438 ਮੁਹੱਲਾ ਚੇਤ ਸਿੰਘ ਨਗਰ, ਨੇੜੇ ਲੱਕੀ ਇੰਡਸਟਰੀ ਗਿੱਲ ਰੋਡ, ਲੁਧਿਆਣਾ। | 250 |
| 4. ਪਰਭਾਤ ਸਿੰਘ | 15 |

## ਨਵੀਆਂ ਇਕਾਈਆਂ ਦੀ ਚੋਣ

**ਮਲੌਦ/ ਪ੍ਰਧਾਨ** : ਪਰਮਿੰਦਰ ਪਾਲ ਸਿੰਘ s/o ਸ੍ਰੀ ਪ੍ਰੇਮ ਚੰਦ, V.P.O. ਰਾਮਗੜ੍ਹ ਸਰਦਾਰਾ, ਤਹਿ : ਪਾਇਲ ਜਿਲ੍ਹਾ : ਲੁਧਿਆਣਾ

**ਸਕੱਤਰ** : ਜਗਜੀਤ ਸਿੰਘ s/o ਸ. ਦਲੀਪ ਸਿੰਘ, ਪਿੰਡ ਉੱਚੀ ਦੌਦ, ਡਾਕ : ਸੀਹਾਂ ਦੌਦ, ਤਹਿ : ਪਾਇਲ, ਜਿਲ੍ਹਾ : ਲੁਧਿਆਣਾ

**ਗੋਨਿਆਣਾ ਮੰਡੀ / ਪ੍ਰਧਾਨ** : ਕੌਰ ਸਿੰਘ

**ਸਕੱਤਰ** : ਗੁਰਦੀਪ ਸਿੰਘ s/o ਸ੍ਰੀ ਲਾਲ ਸਿੰਘ ਗਲੀ ਗੁਰਦੁਆਰਾ ਭਾਈ ਸੁਹੇਲ ਸਿੰਘ, ਨੇੜੇ ਆਰਾ, ਗੋਨਿਆਣਾ ਮੰਡੀ।

**ਜੈਤੋ/ ਪ੍ਰਧਾਨ** : ਰਵਿੰਦਰ ਸਿੰਘ s/o ਸ੍ਰੀ ਗੁਰਦਿਆਲ ਸਿੰਘ (ਨਾਵਲਕਾਰ) ਜੈਤੋ ਮੰਡੀ।

**ਸਕੱਤਰ** : ਬਿੰਦਰ ਸਿੰਘ

### ਸ਼ੋਕ ਸਮਾਚਾਰ

ਬਰਨਾਲਾ ਇਕਾਈ ਦੇ ਮੀਤ ਪ੍ਰਧਾਨ ਸ੍ਰੀ ਕੁਲਵੰਤ ਸਿੰਘ ਠੀਕਰੀਵਾਲਾ ਦੇ ਚਾਚਾ ਸ੍ਰੀ ਮਲਕੀਤ ਸਿੰਘ ਜੀ ਦੀ ਅਚਾਨਕ ਹੋਈ ਮੌਤ ਤੇ ਅਦਾਰਾ ਤਰਕਸ਼ੀਲ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੋਇਆਂ ਪਰਿਵਾਰ ਦੇ ਗਮ ਵਿਚ ਸ਼ਰੀਕ ਹੁੰਦਾ ਹੈ।

ਤਰਕਸ਼ੀਲ ਸੁਸਾਇਟੀ ਬਰਤਾਨੀਆਂ ਦੇ ਪ੍ਰਧਾਨ ਸ੍ਰੀ ਅੱਛਰ ਸਿੰਘ ਖਰਲਵੀਰ ਜੀ ਦੇ ਮਾਤਾ (ਸੱਸ) ਜੀ ਦੇ ਦਿਹਾਂਤ ਤੇ ਅਦਾਰਾ ਤਰਕਸ਼ੀਲ ਉਹਨਾਂ ਦੇ ਪ੍ਰੀਵਾਰ ਦੇ ਦੁੱਖ ਵਿਚ ਭਾਈਵਾਲ ਹੁੰਦਾ ਹੈ।

## ਲਾਇਫ ਮੈਂਬਰਸ਼ਿਪ

555. ਸ.ਸੁਖਬੀਰ ਸਿੰਘ
ਐਲ.ਐਸ. ਸੋਖੀ ਜਗਵੀਰ ਇੰਡਸਟਰੀ
ਸ਼ਿਮਲਾ ਪੁਰੀ, ਡਾਬਾ ਰੋਡ, ਲੁਧਿਆਣਾ

556. ਸਮਰਾਟ ਫਰਨੀਚਰ
ਸ. ਧਨਵੰਤ ਸਿੰਘ
186, ਭਾਰਤ ਨਗਰ, ਲੁਧਿਆਣਾ

557. Ram Mehar Kwaria
W. No 15, Near Petrol Pump,
V.P.O. Bhuna, Teh. & Distt. Fatehbad
HARYANA.

558. ਰਾਹੀਂ ਬਲਵਿੰਦਰ ਬਰਨਾਲਾ ਜੀ
Mr. Sohan Singh Dhindsa,
44, Verne Crest, Scarborough (ONT.)
CANADA M1B 2X1

559. ਸ੍ਰੀ ਗੁਰਦੇਵ ਚੰਦ s/o ਸ੍ਰੀ ਪ੍ਰਕਾਸ਼ ਰਾਮ
ਪਿੰਡ: ਭੰਮੀਆਂ, ਡਾਕ: ਗੋਗੋ
ਤਹਿ : ਗੜ੍ਹ ਸ਼ੰਕਰ, ਜਿਲਾ : ਹੁਸ਼ਿਆਰਪੁਰ 144527

560. ਹੈੱਡ ਮਾਸਟਰ
ਸਰਕਾਰੀ ਹਾਈ ਸਕੂਲ, ਝੱਖੜਵਾਲਾ
ਬ੍ਰਾਸਤਾ ਬਰਗਾੜੀ, ਜ਼ਿਲ੍ਹਾ : ਫਰੀਦਕੋਟ 151208

561. ਸ. ਹਰਭਜਨ ਸਿੰਘ (ਸਾਇੰਸ ਮਾਸਟਰ)
ਵਾਰਡ ਨੰ : 11 ਪੁਰਾਣਾ ਬਜ਼ਾਰ,
ਫਤਿਹਗੜ੍ਹ ਚੂੜੀਆਂ, ਗੁਰਦਾਸਪੁਰ 143602

562. ਸ. ਸੁਖਦੇਵ ਸਿੰਘ ਪੰਨੂ
c/o ਸ. ਹਰਭਜਨ ਸਿੰਘ (ਸਾਇੰਸ ਮਾਸਟਰ)
ਵਾਰਡ ਨੰ : 11 ਪੁਰਾਣਾ ਬਜ਼ਾਰ
ਫਤਿਹਗੜ੍ਹ ਚੂੜੀਆਂ, ਗੁਰਦਾਸਪੁਰ 143602

563. ਸ. ਜੁਗਿੰਦਰ ਸਿੰਘ ਮੱਲੀ (ਸਰਪੰਚ)
ਪਿੰਡ : ਕਾਦੀਆਂ ਵਾਲੀ, ਡਾਕ: ਭੋਪਰ ਸੈਦਾ
ਤਹਿ : ਤੇ ਜਿਲ੍ਹਾ ਗੁਰਦਾਸਪੁਰ

564. ਸ. ਗੁਰਨਾਮ ਸਿੰਘ (ਮਾਸਟਰ)
ਪਿੰਡ : ਲੈਦੋਵਾਲ ਖੁਰਦ
ਡਾਕ : ਸਮਰਾਏ, ਤਹਿ ਬਟਾਲਾ
ਜਿਲਾ : ਗੁਰਦਾਸਪੁਰ 143602

565. ਸ. ਅਵਤਾਰ ਸਿੰਘ (ਪ੍ਰਧਾਨ)
ਵਾਰਡ ਨੰ : 7, ਗਲੀ ਹਸਤੀਰਾਂ
ਫਤਿਹਗੜ੍ਹ ਚੂੜੀਆਂ, ਤਹਿ : ਬਟਾਲਾ
ਜਿਲ੍ਹਾ : ਗੁਰਦਾਸਪੁਰ

566. ਰੂੜ ਸਿੰਘ s/o ਬਹਾਦਰ ਸਿੰਘ
ਪਿੰਡ : ਬਾਜੇਵਾਲਾ, ਡਾਕ ਢੱਕੀਆਂ ਨੰ :1
ਤਹਿ : ਬਾਜਪੁਰ, ਜਿਲ੍ਹਾ : ਊਧਮ ਸਿੰਘ ਨਗਰ
( ਯੂ. ਪੀ) 244713

567. ਪ੍ਰਵੀਨ ਕੌਰ d/o ਸ. ਜਸਵੰਤ ਸਿੰਘ
ਮਕਾਨ ਨੰ : 3/36, ਗਲੀ ਨੰ : 11
ਲਿੰਕ ਰੋਡ, ਮੰਡੀ ਮੁਲਾਂਪੁਰ (ਲੁਧਿਆਣਾ)

568. ਹਰਵਿੰਦਰ ਸਿੰਘ ਕਰਵਲ s/o ਸ੍ਰੀ ਪਿਆਰਾ ਲਾਲ
ਪਿੰਡ ਗੋਲੀਆਂ ਡਾਕ: ਮੋਇਲਾ ਵਾਹਿਦਪੁਰ
ਤਹਿ: ਗੜ੍ਹਸ਼ੰਕਰ (ਹੁਸ਼ਿਆਰਪੁਰ)

# ਤੁਹਾਡੇ ਹੁੰਗਾਰੇ

ਨਵੰਬਰ ਦਸੰਬਰ ਦਾ ਅੰਕ ਪੜ੍ਹਿਆ ਸਾਰੀ ਸਮੱਗਰੀ ਗਿਆਨ ਨਾਲ ਭਰਪੂਰ ਸੀ। ਕਿਸੇ ਇੱਕ ਲੇਖ ਦੀ ਪ੍ਰਸੰਸਾ ਕਰਨੀ ਦੂਸਰੀਆ ਲਿਖਤਾਂ ਨਾਲ ਇਨਸਾਫ ਨਹੀਂ ਹੋਵੇਗਾ.ਪਰ ਇਕ ਕਮੀ ਜੋ ਮਹਿਸੂਸ ਹੋਈ ਉਹ ਸੀ ਕਵਿਤਾਵਾਂ ਦੀ ਘਾਟ। ਅੱਗੇ ਤੋਂ ਕਵਿਤਾਵਾਂ ਜਿਆਦਾ ਦਿਆ ਕਰੋ।

*ਕੁਲਵਿੰਦਰ ਕੌਸ਼ਲ*
*ਪੰਜਗਰਾਈਆਂ, (ਸੰਗਰੂਰ)*

ਤਰਕਸ਼ੀਲ ਅੰਕ ਨਵੰਬਰ-ਦਿਸੰਬਰ ਵਿੱਚ ਸ੍ਰੀ ਪ੍ਰੇਮਾਨੰਦ ਜੀ ਨਾਲ ਮੁਲਾਕਾਤ ਪੜ੍ਹ ਕੇ ਕਾਫੀ ਖੁ ਸ਼ੀ ਹੋਈ। ਮੁਲਾਕਾਤ ਵਿੱਚ ਇੱਕ ਸਝਾਓ ਇਸ ਤਰ੍ਹਾਂ ਸੀ ਕਿ ਅੰਧ ਵਿਸ਼ਵਾਸ਼ ਵਿਰੁੱਧ ਸਕੂਲ ਦੇ ਸਮੇਂ ਤੋਂ ਹੀ ਗਿਆਨ ਦੇਣਾ ਚਾਹੀਦਾ ਹੈ ਇਹ ਤਾਂ ਬਿਲਕੁਲ ਠੀਕ ਹੈ, ਪਰ ਸਾਡੇ ਦੇਸ਼ ਵਿੱਚ ਖੁਦ ਟੀਚਰ ਹੀ ਅੰਧਵਿਸ਼ਵਾਸ਼ੀ ਹੁੰਦੇ ਹਨ, ਉਹ ਵਿਦਿਆਰਥੀਆਂ ਨੂੰ ਕੀ ਗਿਆਨ ਦੇਣਗੇ ? ਰੈਸ਼ਨੇਲਿਜਮ ਦੀ ਪ੍ਰਸੰਗਕਤਾ, ਪਾਖੰਡੀ ਬਾਬਾ ਮੋਨੀ ਦੀ ਰਿਪੋਰਟ ਅਤੇ ਹੱਡ ਬੀਤੀਆਂ ਬਹੁਤ ਦਿਲਚਸਪ ਸਨ।

ਸਰਗਰਮੀਆ ਸ਼ਾਰਟ ਕੱਟ ਦਿਆ ਕਰੋ। ਜਨਰਲ ਨਾਲਿਜ਼ ਬਾਰੇ ਹੋਰ ਜਾਣਕਾਰੀ ਦਿਆ ਕਰੋ, ਜਿਸ ਤਰਾਂ ਮੁਲਕਾਂ ਦੀ ਕਰੰਸੀ ਬਾਰੇ ਦਿੱਤਾ ਸੀ। ਮਿੰਨੀ ਕਹਾਣੀਆਂ ਇਸ ਵਾਰ ਕੋਈ ਨਹੀਂ ਸਨ। ਕ੍ਰਿਪਾ ਕਰਕੇ ਮਿੰਨੀ ਕਹਾਣੀਆ ਘੱਟੋ ਘੱਟ ਦੋ ਤਿੰਨ ਪੰਨਿਆਂ ਤੇ ਜਰੂਰ ਦਿਆ ਕਰੋ।

*ਯਾਦਵਿੰਦਰ ਯਾਦੂ,*
*ਸ੍ਰੀ ਗੰਗਾਨਗਰ ।*

ਨਵੰਬਰ ਦਸੰਬਰ 1999 ਵਿੱਚ ਅੱਜ ਕੱਲ੍ਹ ਦੇ ਨੇਤਾਵਾਂ ਦੀ ਪੋਲ ਖੋਲ੍ਹਦੀ ਸੰਪਾਦਕੀ ਬਹੁਤ ਚੰਗੀ ਲੱਗੀ। ਸੰਪਾਦਕੀ ਵਾਸਤੇ ਇੱਕ ਪੰਨਾ ਹੋਰ ਵਧਾ ਦਿਓ। ਇਸ ਨਾਲ ਜਿਆਦਾ ਤੁਹਾਡੇ ਵਿਚਾਰ ਜਾਨਣ ਦਾ ਮੌਕਾ ਮਿਲੇਗਾ। ਬੀ. ਪ੍ਰੇਮਾਨੰਦ ਜੀ ਨਾਲ ਕਰਵਾਈ ਮੁਲਾਕਾਤ ਬਹੁਤ ਹੀ ਸਲਾਹੁਣਯੋਗ ਸੀ, ਸਾਡੇ ਬਜ਼ੁਰਗ ਤਰਕਸ਼ੀਲ ਆਗੂ ਦੀ ਜਿੰਦਗੀ ਬਾਰੇ ਜਾਨਣ ਦਾ ਮੌਕਾ ਮਿਲਿਆ। ਓਮ ਪ੍ਰਕਾਸ਼ ਵਾਲਮੀਕੀ ਦੀ ਸਵੈਜੀਵਨੀ ਜੂਠ ਵਿਚੋਂ ਪ੍ਰਕਾਸ਼ਿਤ ਕੁਝ ਅੰਸ਼ ਬਹੁਤ ਹੀ ਪਸੰਦ ਆਏ। ਇਸੇ ਤਰਾਂ ਚੰਗੀਆ ਪੁਸਤਕਾਂ ਵਿਚੋਂ ਕੁਝ ਅੰਸ਼ ਪ੍ਰਕਾਸ਼ਿਤ ਕਰਦੇ ਰਿਹਾ ਕਰੋ। ਪਿੰਡ ਦੀ ਸੱਥ ਚੋਂ ਵੀ ਠੀਕ ਸੀ ਪਰ ਐਸ. ਬਰਜਿੰਦਰ ਨੂੰ ਚਾਹੀਦਾ ਹੈ ਕਿ ਉਹ ਹੋਰ ਜਿਆਦਾ ਮਿਹਨਤ ਨਾਲ ਲਿਖਿਆ ਕਰੇ ਤਾਂ ਇਸ ਤੋਂ ਵਧੀਆ ਲਿਖ ਸਕਦਾ ਹੈ। ਢੱਕੀ ਵਾਲੇ ਸੰਤਾਂ ਬਾਰੇ ਆਪ ਜੀ ਦਾ ਨਿਡਰ ਹੋ ਕੇ ਸੱਚ ਲਿਖਣਾ ਮਨ ਨੂੰ ਟੁੰਬ ਗਿਆ। ਬਲਵਿੰਦਰ ਬਰਨਾਲਾ ਦਾ ਸਫਰਨਾਮਾ ਵੀ ਜਾਣਕਾਰੀ ਭਰਪੂਰ ਸੀ। ਵਾਕਿਆ ਹੀ ਬਰਨਾਲਾ ਸਾਹਿਬ ਤਰਕਸ਼ੀਲ ਵਾਸਤੇ ਚੰਗਾ ਕੰਮ ਕਰ ਰਹੇ ਹਨ। ਆਰੀਆ ਭੱਟ ਦੀ ਜੀਵਨੀ ਵੀ ਜਾਣਕਾਰੀ ਭਰਪੂਰ ਸੀ। ਇਸੇ ਤਰਾਂ ਹੋਰ ਵਿਗਿਆਨੀਆਂ ਦੀਆ ਜੀਵਨੀਆਂ ਵੀ ਪ੍ਰਕਾਸ਼ਿਤ ਕਰਿਆ ਕਰੋ। ਖਤ ਪ੍ਰਕਾਸ਼ਿਤ ਕਰਨ ਸਮੇਂ ਉੱਪਰ ਖਤ ਦਾ ਵਿਸ਼ਾ ਜਰੂਰ ਲਿਖ ਦਿਆ ਕਰੋ ਇਸ ਨਾਲ ਹੋਰ ਸੋਹਣਾ ਲੱਗਦਾ ਹੈ।

*ਅਵਤਾਰ ਅਰਸ਼ ਤੇ ਹਰਜੀਤ ਕੌਰ ਵਾਂਦਰ*
*ਵਾਂਦਰ ਡੋਡ।*

ਅਸੀਂ ਲੰਬੇ ਸਮੇਂ ਤੋਂ ਤਰਕਸ਼ੀਲ ਮੈਗਜੀਨ ਦੇ ਪਾਠਕ ਹਾਂ। ਇਸ ਨਾਲ ਸਾਨੂੰ ਬਹੁਪੱਖੀ ਗਿਆਨ ਪ੍ਰਾਪਤ ਹੁੰਦਾ ਹੈ। ਪੜ੍ਹਨ ਉਪਰੰਤ ਇਹ ਮੈਗਜੀਨ ਅਸੀਂ ਹੋਰਨਾਂ ਨੂੰ ਪੜ੍ਹਨ ਲਈ ਦੇ ਦਿੰਦੇ ਹਾਂ। ਨਵੰਬਰ ਦਸੰਬਰ 99 ਅੰਕ ਬਹੁਤ ਹੀ ਸਾਰਥਕ ਅਤੇ ਗਿਆਨਵਾਨ ਸੀ। ਹਮੇ ਸ਼ਾਂ ਦੀ ਤਰ੍ਹਾਂ ਇਸ ਵਾਰ ਵੀ ਸੰਪਾਦਕੀ ਬਹੁਤ ਹੀ ਪਸੰਦ ਆਈ। ਕੁਟੇ ਸ਼ਨਾਂ ਬੇਸ਼ੱਕ ਘੱਟ ਸਨ ਪਰ ਹੈ ਸਨ ਮੁੱਲਵਾਨ। ਦਰਅਸਲ ਸੰਪਾਦਕੀ ਅਤੇ ਕੁਟੇਸ਼ਨਾਂ ਹੀ ਪੇਪਰ ਦੀ ਕੀਮਤ ਪੂਰੀ ਕਰ ਦਿੰਦੀਆਂ ਹਨ। ਵਿਚਾਰ ਚਰਚਾ ਇਕ ਵਰਕਸ਼ਾਪ ਦੀ ਸਮਰਾਲਾ ਵਿਚ ਜਿਕਰ ਕੀਤਾ ਪਰਚਾ ਪੂਰੇ ਦਾ ਪੂਰਾ ਮੈਗਜ਼ੀਨ ਵਿਚ ਛਾਪਣਾ ਚਾਹੀਦਾਂ ਸੀ। ਦਰ ਸ਼ਨ ਬਾਰੇ ਸ੍ਰੀ ਰਾਜਪਾਲ ਦਾ ਲੇਖ ਅਤੇ ਵਿਜੇ ਬੰਬੇਲੀ ਦਾ ਲੇਖ - ਮੌਤ ਤੈਨੂੰ ਵੀ ਸਲਾਮ ਬਹੁਤ ਹੀ ਗਿਆਨਵਾਨ ਜਾਪਿਆ। ਦਰਅਸਲ ਇਸ ਵਾਰ ਦਾ ਸਾਰਾ ਮੈਟਰ ਹੀ ਬਹੁਤ ਵਧੀਆ ਸੀ। ਸਥਾਈ ਕਾਲਮ ਸਾਰੇ ਹੀ ਨੰਬਰ ਮਾਰ ਗਏ।

ਪ੍ਰੇਮ ਸਿੰਘ, ਦਵਿੰਦਰ ਸਿੰਘ
ਪਿੰਡ ਤੇ ਡਾਕ. ਬੰਬੇਲੀ।

ਮੈਂ ਲਗਾਤਾਰ ਪਿਛਲੇ ਦੋ ਸਾਲਾਂ ਤੋਂ ਤਰਕਸ਼ੀਲ ਮੈਗਜੀਨ ਨੂੰ ਪੜ੍ਹ ਰਿਹਾ ਹਾਂ। ਇਸ ਨਾਲ ਮੈਂ ਬਹੁਤ ਹੀ ਪ੍ਰਭਾਵਿਤ ਹੋਇਆ ਹਾਂ। ਅਸੀਂ 21 ਵੀਂ ਸਦੀ ਵਿੱਚ ਦਾਖਲ ਹੋ ਰਹੇ ਹਾਂ ਅਤੇ ਦੁਨੀਆਂ ਅਜੇ ਵੀ ਅੰਧ ਵਿਸ਼ਵਾਸਾਂ ਨਾਲ ਪੂਰੀ ਤਰ੍ਹਾਂ ਨਾਲ ਜਕੜੀ ਹੋਈ ਹੈ। ਆਪ ਜੀ ਵਲੋਂ ਵੇਰਵੇ ਸਹਿਤ ਸੱਚੀਆਂ ਘਟਨਾਵਾਂ ਨੂੰ ਪ੍ਰਕਾਸ਼ਿਤ ਕਰਕੇ ਭਟਕੇ ਹੋਏ ਲੋਕਾਂ ਨੂੰ ਸਹੀ ਰਸਤੇ ਪਾਉਣ ਦਾ ਇਕ ਮਹਤਵਪੂਰਨ ਕੰਮ ਕੀਤਾ ਜਾ ਰਿਹਾ ਹੈ। ਮੈਂ ਤਾਂ ਆਪਣੇ ਤੌਰ ਤੇ ਇਸ ਨੂੰ ਇੱਕ ਸਹੀ ਦਿਸ਼ਾ ਵਿਚ ਸਮਾਜ ਸੇਵਾ ਸਮਝਦਾ ਹਾਂ। ਮਹੀਨਾ ਨਵੰਬਰ ਦੇ ਸੰਪਾਦਕੀ ਅੰਕ ਵਿਚ ਚੋਣਾਂ ਸੰਬੰਧੀ ਦ੍ਰਿਸ਼ਟੀਕੋਣ, ਜੋ ਰਖਿਆ ਗਿਆ ਹੈ, ਪ੍ਰਸੰਸਾਯੋਗ ਹੈ। ਇਸਦੇ ਨਾਲ ਹੀ ਵਿਜੇ ਬੰਬੇਲੀ ਵਲੋਂ ਦਿੱਤਾ ਗਿਆ ਮੌਤ ਤੈਨੂੰ ਸਲਾਮ ਪੜ੍ਹ ਕੇ ਤਾਂ ਮਨ ਵਿੱਚ ਸਾਰੇ ਹਨੇਰੇ ਹੀ ਦੂਰ ਹੋ ਗਏ ਹਨ। ਕਿਸ ਤਰ੍ਹਾਂ ਨਾਲ ਜਿੰਦਗੀ ਦੀ ਸਚਾਈ ਨੂੰ ਪ੍ਰਗਟ ਕੀਤਾ ਗਿਆ ਹੈ ਅਤੇ ਮਨ ਵਿਚੋਂ ਮੌਤ ਦੇ ਡਰ ਨੂੰ ਦੂਰ ਕਰਨ ਦੀ ਪੂਰੀ ਕੋਸ਼ਿਸ਼ ਕੀਤੀ ਹੈ। ਮੈਨੂੰ ਇਸ ਅੰਕ ਦੇ ਸੰਪਾਦਕੀ ਅਤੇ ਮੌਤ ਤੈਨੂੰ ਸਲਾਮ ਬਹੁਤ ਬਹੁਤ ਪਸੰਦ ਆਏ ਹਨ।

*ਬਲਬੀਰ ਰਾਜ ਅਬਰੋਲ।*
*ਜੇਲ੍ਹ ਰੋਡ, ਗੁਰਦਾਸਪੁਰ*

ਇਸ ਵਾਰ ਮੋਹਣ ਮਤਿਆਲਵੀ ਦੀ ਕਵਿਤਾ *ਇਕ ਜ ਜ਼ੀਰੇ ਦੀ ਚੀਕ* ਬਹੁਤ ਹੀ ਵਧੀਆ ਸੀ। ਬੀ. ਪ੍ਰੇਮਾਨੰਦ ਨਾਲ ਮੁਲਾਕਾਤ, ਪਿੰਡ ਦੀ ਸੱਥ ਚੋਂ ਅਤੇ ਹੱਡ ਬੀਤੀਆਂ ਜੱਗ ਬੀਤੀਆਂ ਬਹੁਤ ਹੀ ਵਧੀਆ ਸਨ। ਬਹਿਸ 'ਘੋੜੇ ਅੱਗੇ ਗੱਡਾ ਨਾ ਜੋੜੋ, ਸਹੀ ਧਾਰਨਾਵਾਂ ਅੱਗੇ ਲਿਆਉ ' ਦਿਲਚਸਪ ਸੀ।

*ਮਨਪ੍ਰੀਤ ਕੌਰ ਕਲਾਸ ਪੰਜਵੀਂ*
*ਗੁਰਪ੍ਰੀਤ ਸਿੰਘ, ਹਰਗਿੰਦਰ ਸਿੰਘ, ਫੱਕਰਸਰ।*

ਮੈਂ ਤਰਕਸ਼ੀਲ ਦਾ ਨਵੰਬਰ ਦਿਸੰਬਰ ਅੰਕ ਪੜ੍ਹਿਆ। ਮੁੱਖ ਪੰਨਾ ਖਿੱਚ ਦਾ ਕੇਂਦਰ ਸੀ। ਤਰਕਸ਼ੀਲ ਦਾ ਮਿਆਰ ਦਿਨੋ ਦਿਨ ਉੱਚਾ ਹੋ ਰਿਹਾ ਹੈ। ਅਸੀਂ ਬੜੀ ਬੇਸਬਰੀ ਨਾਲ ਇਸਦੀ ਉਡੀਕ ਕਰਦੇ ਹਾਂ। ਵੈਸੇ ਤਾਂ ਤਰਕਸ਼ੀਲ ਵਿਚ ਸਭ ਕੁਝ ਵਧੀਆ ਹੁੰਦਾ ਹੈ। ਤਰਕਸ਼ੀਲ ਵਿੱਚ ਸਾਧਾਂ ਤੋਂ ਮੰਗਵਾਏ ਮਾਫੀ ਨਾਮੇ ਵੀ ਪ੍ਰਕਾਸ਼ਿਤ ਕਰਿਆ ਕਰੋ ਤਾਂ ਜੋ ਲੋਕਾਂ ਨੂੰ ਹਨੇਰੇ ਵਿੱਚੋ ਕੱਢਿਆ ਜਾਵੇ।

*ਸੁਖਵਿੰਦਰ ਸਿੰਘ, ਜਤਿੰਦਰ ਚੌਕ,*
*ਫਰੀਦਕੋਟ।*



ਤਰਕਸ਼ੀਲ ਦਾ ਨਵੰਬਰ ਦਸੰਬਰ ਅੰਕ ਪੜ੍ਹਿਆ ਜੋ ਬਹੁਤ ਹੀ ਵਧੀਆ ਤੇ ਗਿਆਨ ਵਿੱਚ ਵਾਧਾ ਕਰਨ ਵਾਲਾ ਸੀ। ਬੀ. ਪ੍ਰੇਮਾਨੰਦ ਨਾਲ ਮੁਲਾਕਾਤ ਬਹੁਤ ਹੀ ਸਲਾਉਣਯੋਗ ਸੀ। ਤੰਬਾਕੂਨੋਸ਼ੀ ਬਾਰੇ ਜੋ ਲਿਖਿਆ ਉਹ ਮੇਰੇ ਵਰਗੇ ਨੌਜਵਾਨਾਂ ਲਈ ਮੀਲ ਪੱਥਰ ਸੀ। 'ਪਿੰਡ ਦੀ ਸੱਥ ਚੋਂ ' ਅਤੇ ਕੇਸ ਰਿਪੋਟਾਂ ਵੀ ਕਿਸੇ ਤੋਂ ਘੱਟ ਨਹੀਂ ਸਨ।

*ਪਰਮਜੀਤ ਸਿੰਘ,*
*ਬਾਜੀਗਰ ਬਸਤੀ, ਫਰੀਦਕੋਟ।*

ਨਵੰਬਰ ਦਸੰਬਰ ਦੇ ਅੰਕ ਵਿੱਚ ਸੰਪਾਦਕੀ ਸਾਡੀ ਸੌ ਕਰੋੜ ਭਾਰਤੀਆਂ ਦੀ ਕਿਸਮਤ ਲਿਖਣ ਵਾਲੇ ਅੰਧ ਵਿਸ਼ਵਾਸ਼ੀ ਲੀਡਰਾਂ ਦੀ ਪੋਲ ਖੋਲਦੀ ਸੀ। ਮੁਲਕਾਤ ਪ੍ਰੇਮਾਨੰਦ ਨਾਲ, ਮਾਨਸਿਕ ਸ਼ਾਂਤੀ ਅਤੇ ਵਿਗਿਆਨ, ਪਿੰਡ ਦੀ ਸੱਥ ਸਲਾਹੁਣ ਯੋਗ ਰਚਨਾਵਾਂ ਸਨ। ਇਸ ਅੰਕ ਦੇ ਸ਼ੁਰੂ ਵਿੱਚ ਦਿੱਤੀ ਕਵਿਤਾ 'ਇੱਕ ਜਜ਼ੀਰੇ ਦੀ ਚੀਕ' ਵਿੱਚ ਕੁਝ ਪਿੜ ਪੱਲੇ ਨਹੀਂ ਸੀ ਪੈਂਦਾ। ਗੀਤਾਂ, ਕਾਵਿ ਵਿਅੰਗ, ਗਜ਼ਲਾਂ ਅਤੇ ਮਿੰਨੀ ਕਹਾਣੀਆਂ ਦੀ ਕਮੀ ਖਟਕਦੀ ਸੀ। ਇਸ ਮੈਗਜੀਨ ਨੂੰ ਹੋਰ ਹਰਮਨ ਪਿਆਰਾ ਬਣਾਉਣ ਲਈ ਇਸ ਪਾਸੇ ਵਿਸ਼ੇਸ ਧਿਆਨ ਦੇਣਾ ਹੋਵੇਗਾ। ਬਹੁਤ ਵਧੀਆ ਹੋਵੇ ਜੇ ਨਵੀਂ ਸਦੀ ਦੇ ਕੈਲੰਡਰ ਹੇਠ ਡਾ: ਕਾਵੂਰ ਜਾਂ ਸ਼ਹੀਦ ਭਗਤ ਸਿੰਘ ਦੇ ਵਿਚਾਰ ਲਿਖ ਦਿੱਤੇ ਜਾਣ। ਦੇਵੀ ਦੇਵਤੇ, ਅਵਤਾਰ, ਪੈਗੰਬਰ, ਵਲੀ ਤੇ ਸ਼ੈਤਾਨ ਵੱਡੇ ਵੱਡੇ ਉਹਲੇ ਹਨ, ਜਿੰਨਾ ਪਿਛੇ ਅਸਲੀਅਤ ਦਾ ਸੂਰਜ ਲੁਕ ਜਾਂਦਾ ਹੈ।

*ਬਲਤੇਜ ਵਾਂਦਰ, ਬਠਿੰਡਾ।*

ਨਵੰਬਰ ਦਸੰਬਰ 99 ਅੰਕ ਦੇ ਤੁਹਾਡੇ ਹੁੰਗਾਰੇ ਤਹਿਤ ਸਭ ਤੋਂ ਪਹਿਲਾ ਖਤ *ਸਿੰਪਲਜੀਤ ਦਾ ਆਖਰੀ ਖਤ* ਪੜ੍ਹ ਕੇ ਅੱਖਾਂ ਅਤੇ ਮਨ ਭਰ ਆਇਆ। ਕਾਸ਼..............।

ਬਾਕੀ ਇਹ ਅੰਕ ਖਾਸ ਤੌਰ ਤੇ ਜਾਣਕਾਰੀ ਭਰਪੂਰ ਸੀ। ਤਰਕਸ਼ੀਲ ਦੇ ਮਿਆਰ ਵੱਲ ਆਪ ਜੀ ਜਿਆਦਾ ਧਿਆਨ ਦੇ ਰਹੇ ਜਾਪਦੇ ਹੋ।

ਅਜੇ ਵੀ ਇੱਕ ਖਾਮੀ ਰੜਕਦੀ ਹੈ ਕਿ ਵਾਰ ਵਾਰ ਲਿਖਣ ਤੇ ਵੀ ਸਿਰਨਾਵੇ ਵਿੱਚ ਪਿੰਨ ਕੋਡ ਨਹੀ ਛਾਪਿਆ ਜਾਂਦਾ ।

ਮਾਸਟਰ ਰਾਜਿੰਦਰ ਭਦੌੜ ਜੀ ਦੀ ਸਪੀਚ ਦਾ ਕੁਝ ਹਿੱਸਾ ਆਕਾਸ਼ਵਾਣੀ ਜਲੰਧਰ ਦੇ ਚੈਨਲ ਤੋਂ ਕੱਲ੍ਹ 'ਸੱਜਰੀ ਸਵੇਰ' ਪ੍ਰੋਗਰਾਮ ਵਿੱਚ ਸੁਣਾਇਆ ਗਿਆ। ਇਹ ਆਪਣੀ ਬਹੁਤ ਵੱਡੀ ਪ੍ਰਾਪਤੀ ਹੈ। ਅਸੀ 'ਸੱਜਰੀ ਸਵੇਰ ਨੂੰ ਧੰਨਵਾਦੀ ਪੱਤਰ ਲਿਖ ਦਿੱਤਾ ਹੈ।

ਆਸਤਕ ਬੰਦੇ ਤਾਂ ਰੱਬ ਦੀ ਕਰਨੀ ਕਹਿ ਕੇ ਸਬਰ ਕਰ ਲੈਂਦੇ ਹਨ; ਪਰ ਸਾਡੇ ਨਾਸਤਕਾਂ ਕੋਲੋ ਪਿਆਰੀ ਪੁੱਤਰੀ ਸਿੰਪਲਜੀਤ ਦਾ ਸਦੀਵੀ ਵਿਛੋੜਾ ਜਰਿਆ ਨਹੀ ਜਾ ਰਿਹਾ। ਤਰਕ ਦੀ ਕਸਵੱਟੀ ਤੇ ਕੋਈ ਫਾਰਮੂਲਾ ਸੁਝਾਓ ਤਾਂ ਕਿ ਅਸੀ ਵੀ ਸਾਰਥਕ ਜਿੰਦਗੀ ਜੀ ਸਕੀਏ।

*ਮਾਸਟਰ ਜਰਨੈਲ ਸਿੰਘ ਖੈਹਰਾ, ਸਿਮਰਜੀਤ ਖੈਹਰਾ, ਇੰਡੀਅਨਜੀਤ ਖੈਹਰਾ। ਪਿੰਡ ਤੇ ਡਾਕ: ਨੱਲ੍ਹ (ਜਲੰਧਰ)*

ਨਵੰਬਰ ਦਸੰਬਰ ਅੰਕ ਮੈਗਜ਼ੀਨ ਪੜਿਆ। ਬੀ. ਪ੍ਰੇਮਾਨੰਦ ਨਾਲ ਮੁਲਾਕਾਤ, ਤਰਕਸ਼ੀਲਤਾ ਦੀ ਇਤਿਹਾਸਕ ਪ੍ਰਸੰਗਿਕਤਾ ਸੰਬੰਧੀ ਪੇਪਰ ਅਤੇ ਵਰਕਸ਼ਾਪਾਂ ਦੀ ਰਿਪੋਰਟ ਬਹੁਤ ਹੀ ਗਿਆਨ ਵਧਾਊ ਮੈਟਰ ਸੀ. ਅਜਿਹੇ ਪਰਚੇ ਤੇ ਵਰਕਸ਼ਾਪਾਂ ਭਵਿੱਖ ਵਿੱਚ ਵੀ ਪੜ੍ਹੇ ਜਾਂਦੇ ਅਤੇ ਵਿਚਾਰ ਹੁੰਦੇ ਰਹਿਣ ਤਾਂ ਜੋ ਆਗੂਆਂ ਅਤੇ ਨਵੀਂ ਭਰਤੀ ਮੈਂਬਰਸਿਪ ਦੀ ਸੋਚ ਨੂੰ ਸਮੇਂ ਸਮੇਂ ਤੇ ਤਰਕਸ਼ੀਲਤਾ ਅਤੇ ਬੌਧਿਕਤਾ ਦੀ ਸਾਣ ਲੱਗਦੀ ਰਹੇ। ਰਾਜਪਾਲ ਅਤੇ ਬੂਰਾ ਸਿੰਘ ਮਹਿਮਾ ਜਿਹੇ ਬੁਲਾਰਿਆਂ ਦੀ ਲਹਿਰ ਨੂੰ ਸਖਤ ਲੋੜ ਹੈ।

ਵਿਸ਼ੇਸ਼ ਰਿਪੋਰਟਾਂ ਵੀ ਠੀਕ ਰਹੀਆਂ, ਇਹਨਾਂ ਨਾਲ ਪਾਠਕਾਂ ਦੀ ਮੈਗਜੀਨ ਵਿੱਚ ਰੁਚੀ ਅਤੇ ਉਤਸੁਕਤਾ ਪੈਦਾ ਹੁੰਦੀ ਹੈ। ਪਰ ਢੱਕੀ ਵਾਲੇ ਸਾਧਾਂ ਦੇ ਕਾਰਨਾਮਿਆਂ ਸੰਬੰਧੀ ਰਿਪੋਰਟ ਦਾ ਸਿਰਲੇਖ 'ਢੱਕੀ ਵਾਲੇ ਸੰਤਾਂ ਦੀ ਢਕੀ ਰਹਿਣ ਦਿਓ ' ਠੀਕ ਨਹੀਂ ਸੀ ਇਸ ਦੀ ਥਾਂ ਸੰਤਾਂ ਦੀ ਢਕੀ ਨਾ ਰਹਿਣ ਦਿਓ ਹੋਣਾ ਚਾਹੀਦਾ ਸੀ ਕਿਉਂਕਿ ਅਸੀਂ ਤਾਂ ਪਾਖੰਡੀਆਂ ਦੀ ਢਕੀ ਨਹੀਂ ਰਹਿਣ ਦੇਣੀ, ਪਾਖੰਡ ਦੇ ਪਰਦੇ ਲੀਰੋ ਲੀਰ ਕਰਨੇ ਹਨ।

'ਖਬਰ ਹੈ ਕਿ...' ਕਾਲਮ ਵਿੱਚ ਅਜਿਹੀਆ ਖਬਰਾਂ ਜਰੂਰ ਦਿੰਦੇ ਰਹਿਣਾ ਚਾਹੀਦਾ ਹੈ ਜਿਸਦੇ ਨਾਲ ਸ਼ਰਧਾਲੂਆਂ ਨੂੰ ਦੇਵਤਿਆਂ ਅਤੇ ਧਾਰਮਿਕ ਸਥਾਨਾਂ ਦੀ ਅਖੌਤੀ ਸ਼ਕਤੀ ਦਾ ਪਰਦਾਫਾਸ਼ ਹੁੰਦਾ ਦਿਸਦਾ ਰਹੇ।

*ਰਾਮ ਸਿੰਘ ਨਿਰਮਾਣ*
*ਚੁੱਘੇ ਕਲਾਂ (ਬਠਿੰਡਾ)*

ਮੇਰੇ ਪਿਆਰੇ ਦੋਸਤੋ ਤੁਸੀਂ ਸਭ ਮੇਰਾ ਪ੍ਰਣਾਮ ਸਵੀਕਾਰ ਕਰਨਾ। ਤੁਹਾਡਾ ਮੈਗਜੀਨ ਪੜ੍ਹ ਕੇ ਬਹੁਤ ਖੁ ਸ਼ੀ ਹੁੰਦੀ ਹੈ। ਤਰਕਸ਼ੀਲ ਲਹਿਰ ਹਰ ਇੱਕ ਅੰਧਵਿਸ਼ ਵਾ ਸ਼ੀ ਦੇ ਪਿੱਛੇ ਲੁਕੇ ਰਹੱਸ ਦਾ ਪਰਦਾਫਾਸ਼ ਕਰਦੀ ਹੋਈ ਬਹੁਤ ਤੇਜ ਰਫਤਾਰ ਨਾਲ ਅੱਗੇ ਵੱਧ ਰਹੀ ਹੈ। ਮੈਨੂੰ ਯਕੀਨ ਹੈ ਕਿ ਅਸੀਂ ਸਭ ਇਸ ਮਿਸ਼ਨ ਵਿੱਚ ਬਹੁਤ ਜਲਦੀ ਕਾਮਯਾਬ ਹੋਵਾਂਗੇ।

ਸੁਰਿੰਦਰਪਾਲ ਸਿੰਘ, ਪ੍ਰਕਾਸ਼ ਸਿੰਘ ਲਹਿਰੇਵਾਲਾ
ਪਿੰਡ ਹਿਰਨਾਵਾਲੀ, ਤਹਿ. ਹਨੂੰਮਾਨਗੜ੍ਹ (ਰਾਜਸਥਾਨ)

ਤਰਕਸ਼ੀਲ ਦੇ ਨਵੰਬਰ ਦਸੰਬਰ ਅੰਕ ਵਿੱਚ ਰਾਜਪਾਲ ਦਾ ਲੇਖ 'ਤਰਕਸ਼ੀਲਤਾ ਦੀ ਇਤਿਹਾਸਕ ਤੇ ਸਮਕਾਲੀ ਪ੍ਰਸੰਗਿਕਤਾ' ਪੜ੍ਹ ਕੇ ਤਰਕਸ਼ੀਲ ਸੁਸਾਇਟੀ ਦੀ ਸੋਚ ਪ੍ਰਤੀ ਸਾਡੀ ਸਮਝ ਵਿੱਚ ਹੋਰ ਵਾਧਾ ਹੋਇਆ। ਲੇਖਕ ਨੇ ਤਰਕਸ਼ੀਲ ਸੁਸਾਇਟੀ ਦਾ ਮੁਲਅੰਕਨ ਕਰਦਿਆਂ ਲਿਖਿਆ ਹੈ - ਕਲਾਸੀਕਲ ਰੈਸ਼ਨਲਿਜ਼ਮ ਦੀ ਸੋਚ ਵਿੱਚ ਪਾਇਆ ਜਾਂਦਾ ਵੱਡਾ ਵਿਗਾੜ ਕਿ ਮਨੁੱਖੀ ਵਿਵਹਾਰ ਸਮੇਤ ਕੁਦਰਤੀ ਤੇ ਸਮਾਜਿਕ ਵਰਤਾਰਿਆਂ ਦੀ ਹਿਸਾਬੀ ਫਾਰਮੂਲੇ ਵਾਲੇ ਢੰਗ ਨਾਲ ਵਿਆਖਿਆ ਕਰਨੀ ਅਤੇ ਉਨ੍ਹਾਂ ਪ੍ਰਤੀ ਮਸ਼ੀਨੀ ਪਹੁੰਚ ਅਪਨਾਉਣੀ ਇਹ ਤਰਕਸ਼ੀਲ ਸੁਸਾਇਟੀ ਪੰਜਾਬ ਵਿੱਚ ਵੀ ਉਸੇ ਤਰ੍ਹਾਂ ਪਾਇਆ ਜਾਂਦਾ ਹੈ। ਮੈਂ ਚਾਹੁੰਦਾ ਹਾਂ ਕਿ ਜੇਕਰ ਮੈਗਜ਼ੀਨ ਦੇ ਅਗਲੇ ਅੰਕ ਵਿੱਚ ਇਸ ਗੱਲ ਦੀ ਹੋਰ ਵਿਆਖਿਆ ਕੀਤੀ ਜਾਵੇ ਤਾਂ ਇਸ ਨੁਕਤੇ ਨੂੰ ਹੋਰ ਵਧੇਰੇ ਚੰਗੀ ਤਰ੍ਹਾਂ ਸਮਝਿਆ ਜਾ ਸਕਦਾ ਹੈ।

ਅਸ਼ੋਕ ਕੁਮਾਰ ਦੁਆਰਾ ਬੀ. ਪ੍ਰੇਮਾਨੰਦ ਨਾਲ ਕੀਤੀ ਮੁਲਾਕਾਤ ਪੜ੍ਹ ਕੇ ਮਹਿਸੂਸ ਹੋਇਆ ਕਿ ਅਜਿਹੇ ਮਹਾਂਨ ਵਿਅਕਤੀਤੱਵ ਦੇ ਮਾਲਕ ਨਾਲ ਪਾਠਕਾਂ ਦੀ ਵਾਕਫ਼ੀਅਤ ਐਨੀ ਪਛੜ ਕੇ ਕਿਉਂ ਕਰਾਈ ਗਈ ਹੈ। ਵੱਖ ਵੱਖ ਪੱਖਾਂ ਤੋਂ ਪ੍ਰਸ਼ਨ ਪੁੱਛ ਕੇ ਬੀ. ਪ੍ਰੇਮਾਨੰਦ ਦੀ ਸਖਸ਼ੀਅਤ ਨੂੰ ਪਾਠਕਾਂ ਦੇ ਰੂ ਬਰੂ ਕਰਨ ਲਈ ਅਸ਼ੋਕ ਜੀ ਪ੍ਰਸੰਸਾ ਦੇ ਹੱਕਦਾਰ ਹਨ।

ਜਗਸ਼ੇਰ ਸਿੰਘ ਪੂਹਲੀ ਨੇ ਆਪਣੇ ਲੇਖ 'ਲੜਕਾ ਜਾਂ ਲੜਕੀ ਦੀ ਚੋਣ ਤੁਹਾਡੇ ਹੱਥ' ਵਿੱਚ ਭੋਜਨ ਸੰਬੰਧੀ ਜੋ ਵਿਚਾਰ ਦਿੱਤੇ ਹਨ ਉਹ ਹਮੇਸ਼ਾਂ ਠੀਕ ਨਹੀਂ ਹੋ ਸਕਦੇ ਭਾਂਵੇ ਇਹ ਵਿਚਾਰ ਸਰਵੇਖਣ ਦੇ ਆਧਾਰ ਤੇ ਬਣਾਏ ਗਏ ਹਨ। ਇਉਂ ਤਾਂ ਫ਼ਿਰ ਵੈਸ਼ਨੂੰ ਲੋਕਾਂ ਦੇ ਕੁੜੀਆਂ ਹੀ ਹੋਣ ਪਰ ਦੇਖਦੇ ਹਾਂ ਅਜਿਹਾ ਨਹੀਂ ਹੈ।

*ਕੁਲਵਿੰਦਰ ਸਿੰਘ,*
*ਆਦਰਸ਼ ਨਗਰ, ਮਲੋਟ।*



ਤਰਕਸ਼ੀਲ ਕਾਫ਼ਲਿਆਂ ਦੀਆਂ ਝਲਕੀਆਂ

| | |
|---|---|
| *If undelivered please return to :*<br><br>**Tarksheel**<br>Near Bus Stand,<br>Ludhiana. | **BOOK POST**<br>**(Printed Matter)**<br><br>To.......................................<br>.........................................<br>.........................................<br>......................................... |